ੴ ਸਤਿਗੁਰ ਪ੍ਰਸਾਦਿ॥

 ਗੁਰਮਤਿ ਸਾਚੀ ਸਾਚਾ ਵੀਚਾਰੁ॥ 

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੫੦ ਜੂਨ 2018

ਜਿਲਦ ੬੨ ਅੰਕ ੩

*ਮੁੱਖ ਸੰਪਾਦਕ*
ਸਿਮਰਜੀਤ ਸਿੰਘ




*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ` ੫ | ਸਾਲਾਨਾ | ` ੧੨੫੦ |
| ਸਾਲਾਨਾ | ` ੫੦ | ਪੰਜ ਸਾਲ | ` ੫੦੦੦ |
| ਪੰਜ ਸਾਲ | ` ੨੫੦ | ਲਾਈਫ਼ | ` ੧੦੦੦੦ |
| ਲਾਈਫ਼ | ` ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ

ਗੁਰਬਾਣੀ ਵਿਚਾਰ

# ਆਸਾੜੁ ਤਪੰਦਾ ਤਿਸੁ ਲਗੈ . . .

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ (ਪੰਨਾ ੧੩੪)*

ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਇ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ। ਗੁਰੂ ਜੀ ਸਪਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਇਸ ਮਾਤ-ਲੋਕ ਦੀ ਕਰਮਭੂਮੀ ਤੋਂ ਉਸ ਤਰ੍ਹਾਂ ਦਾ ਉਸ ਨੇ ਫਸਲ ਰੂਪ ਵਿਚ ਕੱਟਣਾ ਹੁੰਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਂਦਿਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ। ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੇ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ। ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਹਰ ਪਲ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਗੁਜ਼ਾਰਦਾ ਹੈ।

■

ਸੰਪਾਦਕੀ ਲੇਖ . . .

# ਪੰਥ-ਵਿਰੋਧੀ ਹਮਲਿਆਂ ਤੋਂ ਸੁਚੇਤ ਰਹਿਣ ਦੀ ਲੋੜ

-ਸਤਵਿੰਦਰ ਸਿੰਘ ਫੂਲਪੁਰ*

ਗੁਰੂ ਸਾਹਿਬ ਦਾ ਜੀਵਨ ਅਗੰਮੀ ਖੇਡ ਹੈ ਜਿਸ ਨੂੰ ਸਧਾਰਨ ਮਨੁੱਖੀ ਪੱਧਰ ਤਕ ਮਹਿਦੂਦ ਕਰ ਕੇ ਨਹੀਂ ਦੇਖਿਆ ਜਾ ਸਕਦਾ। ਗੁਰੂ ਸਾਹਿਬਾਨ ਦੇ ਅਗੰਮੀ ਚੋਜ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਵਾਲੇ ਹਨ। ਇਨ੍ਹਾਂ ਚੋਜਾਂ ਅੰਦਰ ਸਦੀਵ ਕਾਲ ਤਕ ਤਰੋ-ਤਾਜ਼ਾ ਰਹਿਣ ਵਾਲਾ ਗੁਰਮਤਿ ਫ਼ਲਸਫ਼ਾ ਵਿਦਮਾਨ ਹੈ। ਸ਼ਹੀਦਾਂ ਦੇ ਸਿਰਤਾਜ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਲਾਸਾਨੀ ਸ਼ਹਾਦਤ ਵੀ ਉਨ੍ਹਾਂ ਦੇ ਦੈਵੀ ਮਿਸ਼ਨ ਦਾ ਇਕ ਅਗੰਮੀ ਚੋਜ ਹੈ, ਜਿਸ ਰਾਹੀਂ ਗੁਰੂ ਜੀ ਨੇ ਸਮੁੱਚੀ ਮਨੁੱਖਤਾ ਅਤੇ ਖਾਸਕਰ ਨਾਨਕ ਨਾਮ ਲੇਵਾ ਸਿੱਖਾਂ ਲਈ ਇਕ ਸੰਦੇਸ਼ ਦਿੱਤਾ ਹੈ। ਉਹ ਸੰਦੇਸ਼ ਇਹ ਹੈ ਕਿ ਜਦੋਂ ਬਦੀ ਵਿਰੁੱਧ ਸੰਘਰਸ਼ ਲਈ ਸੱਚ ਦੇ ਮਾਰਗ 'ਤੇ ਤੁਰ ਪਈਏ ਫਿਰ ਚਾਹੇ ਆਪਾ ਵੀ ਮਿਟਾਉਣਾ ਪੈ ਜਾਵੇ ਤਾਂ ਪਿੱਛੇ ਨਹੀਂ ਹਟਣਾ। ਨਹੀਂ ਤਾਂ ਗੁਰੂ ਨੂੰ ਕੌਣ ਤਸੀਹੇ ਦੇ ਸਕਦਾ ਹੈ? ਕੌਣ ਸ਼ਹੀਦ ਕਰ ਸਕਦਾ ਹੈ? ਗੁਰੂ ਸਾਹਿਬ ਜੀ ਦੀ ਸ਼ਹਾਦਤ ਤਾਂ ਉਹ ਪਰਉਪਕਾਰ ਹੈ ਜਿਸ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਨੂੰ ਅਰਜੋਈ ਰੂਪ ਬਚਨ ਕਹੇ ਸਨ:

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)

ਗੁਰੂ ਜੀ ਦੀ ਸ਼ਹਾਦਤ ਇਸੇ ਜਗਤ ਜਲੰਦੇ ਨੂੰ ਠਾਰਨ ਦਾ ਹੀ ਇਕ ਸਾਧਨ ਸੀ, ਇਕ ਮਾਰਗ ਸੀ ਜਿਸ ਲਈ ਉਹ ਤੱਤੀ ਤਵੀ ਉੱਪਰ ਬੈਠ ਗਏ। ਇਹ ਗੁਰੂ ਸਾਹਿਬ ਜੀ ਦਾ ਨਾਨਕ ਨਿਰਮਲ ਪੰਥ ਦੇ ਪਾਂਧੀਆਂ ਲਈ ਪੂਰਨਾ ਸੀ, ਕਿਉਂਕਿ ਸਦੀਆਂ ਤੋਂ ਭਾਰਤ ਅੰਦਰ ਚੱਲਦੀ ਆ ਰਹੀ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਗਿਲਾਨੀ ਨੂੰ ਖਤਮ ਕਰ ਕੇ ਦੇਸ਼-ਸਮਾਜ ਦਾ ਮੁਹਾਂਦਰਾ ਸਵਾਰਨ ਲਈ, ਅਧਰਮ ਦਾ ਨਾਸ਼ ਕਰ ਕੇ ਸਤ ਧਰਮ ਵਾਲੇ ਆਦਰਸ਼ਕ ਅਤੇ ਨਿਆਂਕਾਰੀ ਰਾਜ ਦੀ ਸਥਾਪਨਾ ਲਈ ਅਗਾਂਹ ਚੱਲ ਕੇ ਬੇਅੰਤ ਸ਼ਹਾਦਤਾਂ ਦੇਣੀਆਂ ਪੈਣੀਆਂ ਸਨ।

ਇਸੇ ਮਨੁੱਖੀ ਪਰਉਪਕਾਰ ਲਈ ਸਮੇਂ ਦੀ ਮੰਗ ਅਨੁਸਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਸਤਰ ਧਾਰਨ ਕੀਤੇ, ਫੌਜ ਰੱਖੀ, ਜ਼ੁਲਮ ਤੇ ਅਨਿਆਂ ਵਿਰੁੱਧ ਜੰਗਾਂ ਲੜੀਆਂ। ਗੁਰੂ ਜੀ ਨੇ ਕੌਮ ਵਿਚ ਬੀਰ ਰਸ ਪੈਦਾ ਕਰਨ ਲਈ ਢਾਡੀ ਵਾਰਾਂ ਗਾਉਣ ਦੀ ਪਰੰਪਰਾ ਅਰੰਭ ਕੀਤੀ। ਨਿਮਾਣੇ, ਨਿਤਾਣੇ ਅਤੇ ਲਾਚਾਰ ਭਾਰਤ-ਵਾਸੀਆਂ ਦੇ ਧਰਮ ਦੀ ਅਜ਼ਾਦੀ ਖਾਤਰ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ

*ਮੋ: +੯੧੯੯੧੪੪-੧੯੪੯੪

*ਸ਼ਹਾਦਤ ਦਿੱਤੀ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਸਮੇਤ ਬੇਅੰਤ ਸਿੰਘਾਂ-ਸਿੰਘਣੀਆਂ ਦੀ ਲੰਮੀ ਕਤਾਰ ਹੈ ਜਿਨ੍ਹਾਂ ਨੇ ਧਰਮ-ਦੇਸ਼ ਦੀ ਖਾਤਰ ਸ਼ਹਾਦਤਾਂ ਦਿੱਤੀਆਂ। ਇਸ ਦੇ ਉਲਟ ਸਮਕਾਲੀ ਮੂਲ ਭਾਰਤੀ ਬਹੁਗਿਣਤੀ ਭਾਈਚਾਰਾ ਇਸ ਪਰਉਪਕਾਰੀ ਸਿੱਖ ਸੰਘਰਸ਼ ਵਿਚ ਸਹਿਯੋਗੀ ਹੋਣ ਦੀ ਬਜਾਇ ਮੁਗ਼ਲਾਂ ਨਾਲ ਰਲ ਕੇ ਨਮੋਸ਼ੀਜਨਕ ਕਾਰਵਾਈਆਂ ਕਰਦਾ ਰਿਹਾ ਹੈ। ਭਾਵੇਂ ਉਹ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਦੀ ਸ਼ਹਾਦਤ ਹੋਵੇ, ਭਾਵੇਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੇ ਜਾਂ ਫਿਰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਸਮੇਂ ਗਊ ਦੀ ਕਸਮ ਖਾਣ ਦਾ ਫਰੇਬ।*

*ਸਰਬੰਸਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਦੀਆਂ ਜੜ੍ਹਾਂ ਪੁੱਟਣ ਲਈ ਖਾਲਸਾ-ਪੰਥ ਦੀ ਸਿਰਜਣਾ ਕੀਤੀ। ਜੇਕਰ ਕੋਈ ਇਨਸਾਫ-ਪਸੰਦ ਕਲਮ ਭਾਰਤੀ ਇਤਿਹਾਸ ਦਾ ਮੁਤਾਲਿਆ ਕਰੇ ਤਾਂ ਇਹ ਸੌ ਫ਼ੀਸਦੀ ਹਕੀਕਤ ਜਾਹਰਾ ਰੂਪ ਵਿਚ ਪ੍ਰਗਟ ਹੋ ਜਾਵੇਗੀ ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਅੰਦਰ ਪ੍ਰਕਾਸ਼ ਨਾ ਧਾਰਦੇ ਅਤੇ ਖਾਲਸਾ-ਪੰਥ ਦੀ ਸਿਰਜਣਾ ਨਾ ਕਰਦੇ ਤਾਂ ਅੱਜ ਭਾਰਤ ਵਿਚ ਰਾਜ-ਭਾਗ ਦਾ ਨਿੱਘ ਮਾਣਨ ਵਾਲਿਆਂ ਦੀ ਸੁੰਨਤ ਹੋਈ ਹੁੰਦੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਦੇਸ਼ ਨੂੰ ਸਿਰਫ ਕੇਸਾਧਾਰੀ, ਪੱਗਾਂ ਵਾਲੇ ਖਾਲਸਾ-ਪੰਥ ਨੇ ਹੀ ਮੁਗ਼ਲਾਂ ਪਾਸੋਂ ਬੇਅੰਤ ਘਾਲਣਾਵਾਂ ਘਾਲ ਕੇ ਸ਼ਹਾਦਤਾਂ ਦੇ ਕੇ ਅਜ਼ਾਦ ਕਰਵਾਇਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਖਾਲਸਾ ਰਾਜ ਦੀ ਸਥਾਪਨਾ ਕੀਤੀ। ਅੰਗਰੇਜ਼-ਕਾਲ ਵੇਲੇ ਵੀ ਅੱਸੀ ਫ਼ੀਸਦੀ ਕੁਰਬਾਨੀਆਂ ਦੇ ਕੇ ਇਨ੍ਹਾਂ ਕੇਸਾਧਾਰੀ ਦਸਤਾਰਾਂ ਵਾਲੇ ਸਿੱਖਾਂ ਨੇ ਹੀ ਦੇਸ਼ ਨੂੰ ਅਜ਼ਾਦ ਕਰਵਾਇਆ। ਅਜ਼ਾਦੀ ਤੋਂ ਬਾਅਦ ਵੀ ਦੇਸ਼ ਦੇ ਹੋਰ ਟੁੱਕੜੇ ਹੋਣ ਤੋਂ ਵੀ ਪਗੜੀਧਾਰੀ ਗੁਰੂ ਦੇ ਸਿੱਖ ਸਰਦਾਰ ਜਗਜੀਤ ਸਿੰਘ (ਅਰੋੜਾ) ਨੇ ਬਚਾਇਆ। ਪਰ ਬੇਹੱਦ ਅਫਸੋਸ ਕਿ ਅੱਜ ਭਾਰਤ ਨੂੰ ਪੱਗ ਦੀ ਪਛਾਣ ਭੁੱਲ ਗਈ। ਆਪਣੇ ਸਿਰ ਚੜ੍ਹਿਆ ਪੱਗਾਂ ਦਾ ਰਿਣ ਭੁੱਲ ਗਿਆ। ਅੱਜ ਦੇਸ਼ ਵਿਚ ਜ਼ਿੰਮੇਵਾਰ ਅਹੁਦਿਆਂ ਉੱਪਰ ਬੈਠੇ ਅਧਿਕਾਰੀ ਪੱਗ ਬਾਰੇ ਬੇਹੂਦਾ ਕਿਸਮ ਦੇ ਸਵਾਲ ਕਰ ਰਹੇ ਹਨ। ਹੁਣ ਇਨ੍ਹਾਂ ਨੂੰ ਦੱਸਣਾ ਪਵੇਗਾ ਕਿ ਓ ਭਾਈ! ਇਹ ਉਹੋ ਪਗੜੀਧਾਰੀ ਸਿੱਖ ਹਨ ਜਿਨ੍ਹਾਂ ਨੇ ਗ਼ਜ਼ਨੀ ਦੇ ਬਜ਼ਾਰਾਂ ਵਿਚ ਬੇ-ਪੱਤ ਹੁੰਦੀ ਭਾਰਤੀ ਇਸਤਰੀਆਂ ਦੀ ਆਬਰੂ ਨੂੰ ਬਚਾਇਆ ਸੀ। ਚਾਹੀਦਾ ਤਾਂ ਸੀ ਕਿ ਭਾਰਤੀ ਲੋਕ ਅੱਜ ਇਨ੍ਹਾਂ ਪਗੜੀਧਾਰੀ ਸਿੱਖਾਂ ਦੀ ਪੱਗ ਨੂੰ ਸਿਜਦੇ ਕਰਦੇ, ਪਰ ਅਫ਼ਸੋਸ ਕਿ ਇਸ ਨੂੰ ਨਫ਼ਰਤ ਕੀਤੀ ਜਾ ਰਹੀ ਹੈ।*

*ਇਹ ਵੀ ਹਕੀਕਤ ਹੈ ਕਿ ਗੁਰੂ-ਕਾਲ ਤੋਂ ਲੈ ਕੇ ਵਰਤਮਾਨ ਤਕ ਸਮੁੱਚੇ ਸਿੱਖ ਸੰਘਰਸ਼ ਵਿਚ ਕੋਈ ਇਕ ਮਿਸਾਲ ਵੀ ਅਜਿਹੀ ਨਹੀਂ ਮਿਲਦੀ ਕਿ ਇਸ ਸੰਘਰਸ਼ ਪਿੱਛੇ ਜਰ, ਜੋਰੂ, ਜ਼ਮੀਨ ਜਾਂ ਕੋਈ ਨਿੱਜੀ ਸੁਆਰਥ ਹੋਵੇ। ਕਿਉਂਕਿ ਗੁਰੂ ਸਾਹਿਬਾਨ ਦੁਆਰਾ*

*ਦੱਸੀ ਗਈ ਨਿਰੋਈ ਜੀਵਨ-ਜਾਚ ਦੇ ਧਾਰਨੀ ਹੋਣ ਸਦਕਾ ਸਿੱਖ ਭਾਰਤ ਦੀ ਇੱਕੋ ਇਕ ਨਿਰਸਵਾਰਥ, ਪਰਉਪਕਾਰੀ ਵਿਸ਼ਵਾਸ ਪਾਤਰ ਅਤੇ ਭਰੋਸੇਯੋਗ ਕੌਮ ਹੈ, ਜਿਸ ਨੇ ਭਾਰਤ ਹੀ ਨਹੀਂ ਸਗੋਂ ਸੰਸਾਰ ਦੇ ਹਰ ਅਗਾਂਹਵਧੂ ਮੁਲਕ ਦੀ ਤਰੱਕੀ ਵਿਚ ਸਭ ਤੋਂ ਵੱਧ ਯੋਗਦਾਨ ਪਾਇਆ ਹੈ। ਜੇਕਰ ਜੂਨ ੧੯੮੪ ਦੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਦੇ ਸੰਘਰਸ਼ ਦੀ ਗੱਲ ਕਰੀਏ ਤਾਂ ਇਹ ਨਿੱਜੀ ਮੁਫ਼ਾਦਾਂ ਤੋਂ ਉੱਪਰ ਨਿਰੋਲ ਮਨੁੱਖੀ ਅਧਿਕਾਰਾਂ ਅਤੇ ਪੰਜਾਬ ਦੇ ਬਣਦੇ ਹੱਕਾਂ ਲਈ ਲੜਿਆ ਗਿਆ ਸੰਘਰਸ਼ ਸੀ, ਜਿਹੜੇ ਹੱਕ ਦੇਣ ਤੋਂ ਸੱਤਾਧਾਰੀ ਹਕੂਮਤ ਸਦਾ ਮੁਨਕਰ ਰਹੀ ਹੈ ਅਤੇ ਹਾਲੇ ਵੀ ਮੁਨਕਰ ਹੈ। ਪਰ ਇਨ੍ਹਾਂ ਹੱਕੀ ਮੰਗਾਂ ਨੂੰ ਸਮੇਂ ਦੀ ਹਕੂਮਤ ਨੇ ਫਿਰਕੂ ਰੰਗਤ ਦੇ ਕੇ ਸਦੀਆਂ ਦੀ ਪਾਲੀ ਹੋਈ ਨਫ਼ਰਤ ਨੂੰ ਜ਼ਾਹਰ ਕਰਨ ਦਾ ਸਬੱਬ ਬਣਾ ਲਿਆ। ਸੈਂਕੜੇ ਨਿਰਦੋਸ਼ ਬੱਚਿਆਂ, ਬਜ਼ੁਰਗਾਂ, ਇਸਤਰੀਆਂ ਨੂੰ ਗੋਲੀਆਂ ਨਾਲ ਭੁੰਨ ਛੱਡਿਆ। ਜੋ ਸ੍ਰੀ ਦਰਬਾਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਆਏ ਸਨ। ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਤੋਪਾਂ, ਟੈਂਕਾਂ ਨਾਲ ਹਮਲਾ ਕੀਤਾ, ਜੋ ਲੋਕਤੰਤਰ ਵਿਚ ਸਰਕਾਰ ਦੇ ਮੱਥੇ ਤੋਂ ਕਦੇ ਨਾ ਮਿਟਣ ਵਾਲਾ ਕਲੰਕ ਹੈ।*

*ਅਸੀਂ ਪਿੱਛੇ ਗੱਲ ਕਰ ਆਏ ਹਾਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਕਾਲ ਪੁਰਖ ਦੇ ਭਾਣੇ ਅੰਦਰ ਗੁਰੂ ਜੀ ਦਾ ਵਰਤਾਇਆ ਗਿਆ ਚੋਜ ਸੀ। ਪਰ ਜੇਕਰ ਇਸ ਸ਼ਹਾਦਤ ਦੇ ਤਤਕਾਲੀ/ ਇਤਿਹਾਸਿਕ ਕਾਰਨਾਂ ਦੀ ਪੜਚੋਲ ਕਰਨ ਦਾ ਯਤਨ ਕਰੀਏ ਜਾਂ ਸ੍ਰੀ ਅਕਾਲ ਤਖਤ ਸਾਹਿਬ ਅਤੇ ਹਰਿਮੰਦਰ ਸਾਹਿਬ ਉੱਪਰ ਹਮਲੇ ਦਾ ਵਿਸ਼ਲੇਸ਼ਣ ਕਰੀਏ ਤਾਂ ਤੱਤਸਾਰ ਵਿਚ ਇਨ੍ਹਾਂ ਘਟਨਾਵਾਂ ਪਿੱਛੇ ਵਿਰੋਧੀਆਂ ਦੀ ਈਰਖਾ, ਸਾੜਾ, ਨਫ਼ਰਤ ਆਦਿ ਹੀ ਮੁੱਖ ਕਾਰਨ ਨਜ਼ਰ ਆਉਂਦੇ ਹਨ। ਇਹ ਈਰਖਾ ਸੀ ਕਿ ਗੁਰੂ ਜੀ ਜਿਸ ਧਰਮ ਦਾ ਪ੍ਰਚਾਰ ਕਰ ਰਹੇ ਹਨ ਉਸ ਦੇ ਇੰਨੇ ਉੱਚੇ-ਸੁੱਚੇ ਆਦਰਸ਼ ਕਿਉਂ ਹਨ? ਇੰਨੀ ਨਿਰੋਈ ਜੀਵਨ-ਜਾਚ ਕਿਉਂ ਹੈ? ਗੁਰੂ ਜੀ ਨੇ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਹੈ ਉਸ ਦਾ ਤਾਂ ਸਾਰੀ ਦੁਨੀਆ ਉੱਪਰ ਕੋਈ ਸਾਨੀ ਹੀ ਨਹੀਂ। ਗੁਰੂ-ਘਰ ਦੇ ਵਿਰੋਧੀਆਂ ਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਇਨ੍ਹਾਂ ਸਾਹਮਣੇ ਸਾਡਾ ਪਾਕ-ਈਮਾਨ ਹੋਣ ਦਾ ਦਾਅਵਾ ਅਤੇ ਅਖੌਤੀ ਸਰਵ-ਸ੍ਰੇਸ਼ਟ ਸੰਸਕ੍ਰਿਤੀ ਦਾ ਭਰਮ ਚੂਰ-ਚੂਰ ਹੋ ਜਾਵੇਗਾ। ਸਦੀਆਂ ਤੋਂ ਅਸੀਂ ਜਿਸ ਭੋਲੀ ਭਾਲੀ ਲੋਕਾਈ ਨੂੰ ਧਰਮ ਦੀਆਂ ਗੁੰਝਲਾਂ ਅਤੇ ਵਰ-ਸਰਾਪ ਦੇ ਡਰਾਵਿਆਂ ਨਾਲ ਆਪਣੇ ਵੱਸ ਵਿਚ ਕਰ ਕੇ ਰੱਖਿਆ ਹੈ ਉਹ ਹੁਣ ਗੁਰਬਾਣੀ ਦੀ ਅਧਿਆਤਮਿਕ ਸਿੱਖਿਆ ਨਾਲ ਜਾਗ੍ਰਿਤ ਹੋ ਜਾਵੇਗੀ, ਇਸ ਲਈ ਗੁਰੂ ਜੀ ਨੂੰ ਸ਼ਹੀਦ ਕਰ ਦੇਈਏ ਤਾਂ ਕਿ ਸਿੱਖੀ ਦਾ ਪ੍ਰਚਾਰ ਬੰਦ ਹੋ ਜਾਵੇ ਅਤੇ ਲੋਕਾਈ ਨੂੰ ਧਰਮ ਦਾ ਅਸਲ ਗਿਆਨ ਨਾ ਹੋ ਸਕੇ ਤੇ ਲੋਕ ਜਾਗਰੂਕ ਨਾ ਹੋ ਸਕਣ। ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਜਿੱਥੋਂ ਇਨ੍ਹਾਂ ਨੂੰ ਰੂਹ ਦੀ ਖ਼ੁਰਾਕ*

*ਅਤੇ ਰਾਜਸੀ ਸ਼ਕਤੀ ਮਿਲਦੀ ਹੈ ਇਸ ਨੂੰ ਨੇਸਤ-ਓ-ਨਾਬੂਦ ਕਰ ਦੇਈਏ।*

*ਜੇਕਰ ਇਤਿਹਾਸ ਵਿਚ ਥੋੜਾ ਹੋਰ ਪਿੱਛੇ ਜਾ ਕੇ ਵੇਖੀਏ ਤਾਂ ਅਸਲ ਵਿਚ ਇਸ ਨਫ਼ਰਤ ਦੇ ਬੀਜ ਤਾਂ ਉਸ ਦਿਨ ਹੀ ਬੀਜੇ ਗਏ ਸਨ ਜਦੋਂ ਸਿੱਖ ਧਰਮ ਦੇ ਬਾਨੀ, ਮਨੁੱਖਤਾ ਦੇ ਗੁਰੂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਪੰਡਤ ਹਰਦਿਆਲ ਦੀ ਬਾਂਹ ਫੜ ਕੇ ਪੁੱਛਿਆ ਸੀ ਕਿ, ਭਾਈ! ਇਸ ਜਨੇਊ ਦਾ ਅਧਿਆਤਮਿਕਤਾ ਜਾਂ ਮਨੁੱਖੀ ਜੀਵਨ-ਜਾਚ ਨਾਲ ਕੀ ਸੰਬੰਧ ਹੈ? ਇਸ ਪ੍ਰਸ਼ਨ ਦੀ ਨਿਰਉੱਤਰਤਾ ਵਿੱਚੋਂ ਨਫ਼ਰਤ ਦੇ ਬੀਜ ਤਾਂ ਬੀਜੇ ਗਏ, ਪਰ ਅੰਕੁਰਿਤ ਹੋਣ ਲਈ ਢੁਕਵਾਂ ਸਬੱਬ ਨਾ ਬਣਿਆ। ਮੁਗ਼ਲ-ਕਾਲ ਵਿਚ ਕੋਸ਼ਿਸ਼ਾਂ ਜ਼ਰੂਰ ਹੁੰਦੀਆਂ ਰਹੀਆਂ, ਪਰ ਪੂਰਨ ਰਾਜ ਸੱਤਾ ਨਾ ਹੋਣ ਕਾਰਨ ਮਨ ਦੀ ਸੰਤੁਸ਼ਟੀ ਨਾ ਹੋ ਸਕੀ।*

*ਸਿੱਖ ਪੰਥ ਦੀਆਂ ਕੁਰਬਾਨੀਆਂ ਸਦਕਾ ਅੱਜ ਜਦੋਂ ਪ੍ਰਭੁਸੱਤਾ ਮਾਣਨ ਦਾ ਮੌਕਾ ਹਾਸਲ ਹੋ ਗਿਆ ਤਾਂ ਹੁਣ ਕੋਸ਼ਿਸ਼ਾਂ ਹੋ ਰਹੀਆਂ ਹਨ ਕਿ ਇਸ ਲਾਸਾਨੀ ਇਤਿਹਾਸ ਉੱਪਰ ਲਕੀਰ ਫੇਰ ਦਿੱਤੀ ਜਾਵੇ, ਇਸ ਵਿਚ ਸਿਧਾਂਤਕ ਤੇ ਇਤਿਹਾਸਿਕ ਭ੍ਰਾਂਤੀਆਂ ਫੈਲਾ ਦਿੱਤੀਆਂ ਜਾਣ। ਨਵੀਂ ਪੀੜ੍ਹੀ ਨੂੰ ਸਿੱਖ ਕੌਮ ਦੀਆਂ ਇਨ੍ਹਾਂ ਬੇਅੰਤ ਕੁਰਬਾਨੀਆਂ ਅਤੇ ਦੇਸ਼ ਲਈ ਦਿੱਤੇ ਯੋਗਦਾਨ ਦਾ ਪਤਾ ਨਾ ਚਲ ਸਕੇ, ਇਸ ਲਈ ਇਸ ਲਾਸਾਨੀ ਇਤਿਹਾਸ ਨੂੰ ਸਕੂਲਾਂ ਵਿਚ ਪੜ੍ਹਨਾ/ਪੜ੍ਹਾਉਣਾ ਬੰਦ ਕਰਾ ਦਿਓ। ਆਪਣੀ ਮਰਜ਼ੀ ਨਾਲ ਮਿਥਿਹਾਸ ਨੂੰ ਇਤਿਹਾਸ ਬਣਾ ਕੇ ਪਰੋਸਣਾ ਸ਼ੁਰੂ ਕਰ ਦਿਓ। ਸਿੱਖੀ ਭੇਸ ਵਿਚ ਕੁਝ ਸ਼ਰਾਰਤੀ ਅਨਸਰਾਂ ਨੂੰ ਤਿਆਰ ਕਰ ਕੇ ਅਜਿਹੀਆਂ ਹਰਕਤਾਂ ਕਰਵਾਉਣ ਦੀਆਂ ਸਾਜ਼ਿਸ਼ਾਂ ਹੋ ਰਹੀਆਂ ਹਨ ਤਾਂ ਕਿ ਸਿੱਖੀ ਦਾ ਨਿਆਰਾਪਨ ਖਤਮ ਕਰ ਦਿੱਤਾ ਜਾਵੇ।*

*ਪੰਥ-ਵਿਰੋਧੀਆਂ ਦੀ ਨਫ਼ਰਤ ਦੀਆਂ ਹੱਦਾਂ ਉਦੋਂ ਪਾਰ ਹੋ ਗਈਆਂ ਜਦੋਂ ਪਿਛਲੇ ਦਿਨ੍ਹੀਂ ਭੇਖੀ ਨਰਾਇਣ ਦਾਸ ਨਾਮੀ ਇਕ ਵਿਅਕਤੀ ਦੁਆਰਾ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਗੁਰਮਤਿ ਆਸ਼ੇ ਨਾਲ ਮੇਲ ਖਾਂਦੀ ਜਿਹੜੀ ਭਗਤ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਸੀ ਉਸ ਨੂੰ ਗੁਰੂ ਸਾਹਿਬ ਦੀ ਗਲਤੀ ਦੱਸ ਕੇ ਗੁਰੂ ਜੀ ਦੀ ਸ਼ਹਾਦਤ ਨੂੰ ਇਸ ਗਲਤੀ ਦੀ ਮਿਲੀ ਸਜ਼ਾ ਕਹਿ ਕੇ ਨਫਰਤ ਦਾ ਜ਼ਹਿਰ ਉਗਲਿਆ ਗਿਆ। ਇਹ ਜ਼ਹਿਰ ਵੀ ਤਾਜ਼ਾ ਨਹੀਂ ਸੀ ਇਹ ਤਾਂ ਉਦੋਂ ਦਾ ਹੀ ਭਰਿਆ ਪਿਆ ਸੀ ਜਦੋਂ ਅਖੌਤੀ ਜਾਤ ਅਭਿਮਾਨੀਆਂ ਦੁਆਰਾ ਸਦੀਆਂ ਤੋਂ ਨੀਵੇਂ ਕਹਿ ਕੇ ਦੁਰਕਾਰੇ ਹੋਏ ਉੱਚ ਅਧਿਆਤਮਕ ਅਵਸਥਾ ਵਾਲੇ ਗੁਣਵਾਨ ਭਗਤ-ਜਨ ਜਿਨ੍ਹਾਂ ਨੂੰ ਇਹ ਜਾਤ ਅਭਿਮਾਨੀ ਲੋਕ ਭਗਤੀ ਕਰਦਿਆਂ ਨੂੰ ਧੱਕੇ ਮਾਰਦੇ ਰਹੇ ਸਨ, ਗੁਰੂ ਸਾਹਿਬ ਨੇ ਉਨ੍ਹਾਂ ਦੀ ਪਵਿੱਤਰ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਕੇ ਇਨ੍ਹਾਂ ਨੂੰ ਬਣਦਾ ਸਤਿਕਾਰ ਦੇ ਕੇ ਜਾਤ-ਪਾਤ ਨੂੰ ਸੱਟ ਮਾਰੀ ਸੀ। ਇਨ੍ਹਾਂ ਪੰਥ-ਵਿਰੋਧੀਆਂ ਦਾ ਹੀਆ ਇੱਥੋਂ ਤਕ ਵਧ ਗਿਆ ਹੈ ਕਿ ਹੁਣ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਾਡੀਆਂ ਅਮੀਰ ਸਿੱਖ ਪਰੰਪਰਾਵਾਂ ਉੱਪਰ ਖੁੱਲ੍ਹ ਕੇ ਹਮਲੇ ਕਰਨੇ ਸ਼ੁਰੂ*

ਕਰ ਦਿੱਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਉਂਗਲ ਉਠਾਉਣ ਦਾ ਕਿਸੇ ਨੂੰ ਅਧਿਕਾਰ ਨਹੀਂ। ਜੇਕਰ ਕੋਈ ਸੋਚੀ ਸਮਝੀ ਸਾਜ਼ਿਸ਼ ਅਧੀਨ ਅਜਿਹਾ ਕਰਦਾ ਹੈ ਤਾਂ ਉਸ ਉੱਪਰ ਸਖ਼ਤ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ।

ਦੇਸ਼ ਦੇ ਹਿੱਤ ਲਈ ਚਾਹੀਦਾ ਤਾਂ ਸੀ ਕਿ ਗੁਣਵਾਨ ਤੇ ਜੁਝਾਰੂ ਸਿੱਖ ਕੌਮ ਨੂੰ ਨਫ਼ਰਤ ਦੀ ਨਿਗ੍ਹਾ ਨਾਲ ਵੇਖਣ ਦੀ ਬਜਾਇ ਉਨ੍ਹਾਂ ਦੀ ਲਿਆਕਤ, ਦਿਆਨਤਦਾਰੀ, ਇਮਾਨਦਾਰੀ ਅਤੇ ਉਨ੍ਹਾਂ ਵਿਚਲੇ ਜਜ਼ਬੇ ਨੂੰ ਵੱਧ ਤੋਂ ਵੱਧ ਦੇਸ਼ ਦੀ ਤਰੱਕੀ ਲਈ ਵਰਤਿਆ ਜਾਂਦਾ, ਪਰ ਅੱਜ ਹਰ ਮੁਹਾਜ 'ਤੇ ਸਿਰਫ ਈਰਖਾ ਵੱਸ ਉਨ੍ਹਾਂ ਨੂੰ ਪਿੱਛੇ ਧੱਕਣ ਦੀ ਕੋਸ਼ਿਸ਼ ਹੋ ਰਹੀ ਹੈ।

ਅੱਜ ਜਿੱਥੇ ਪ੍ਰਦੂਸ਼ਣ, ਆਲਮੀ ਤਪਸ਼, ਪਾਣੀ ਦਾ ਹੇਠਾਂ ਜਾ ਰਿਹਾ ਪੱਧਰ, ਖਾਦ ਪਦਾਰਥਾਂ ਵਿਚਲਾ ਜ਼ਹਿਰੀਲਾਪਨ ਆਦਿ ਭਿਆਨਕ ਅਲਾਮਤਾਂ ਦਾ ਪੂਰਾ ਦੇਸ਼ ਸ਼ਿਕਾਰ ਹੋਇਆ ਪਿਆ ਹੈ, ਉੱਥੇ ਇਨ੍ਹਾਂ ਸਮੱਸਿਆਵਾਂ ਪ੍ਰਤੀ ਗੰਭੀਰ ਚਿੰਤਨ ਕਰਨ ਅਤੇ ਉੱਦਮਸ਼ੀਲ ਹੋਣ ਦੀ ਬਜਾਇ ਬਹੁਗਿਣਤੀ ਭਾਈਚਾਰੇ ਦਾ ਸਾਰਾ ਜ਼ੋਰ ਦੂਸਰਿਆਂ ਪ੍ਰਤੀ ਧਾਰਮਿਕ, ਇਤਿਹਾਸਿਕ, ਸਿਧਾਂਤਕ ਦਮਨਕਾਰੀ ਨੀਤੀ ਵੱਲ ਲੱਗਿਆ ਵੇਖ ਕੇ ਇਸ ਗੱਲ ਦਾ ਅੰਦਾਜ਼ਾ ਲਗਾਉਣਾ ਕੋਈ ਮੁਸ਼ਕਿਲ ਗੱਲ ਨਹੀਂ ਕੇ ਦੇਸ਼ ਕਿਉਂ ਹਜ਼ਾਰਾਂ ਸਾਲ ਵਿਦੇਸ਼ੀਆਂ ਦਾ ਗ਼ੁਲਾਮ ਰਿਹਾ? ਅਤੇ ਇਸ ਲਈ ਜ਼ਿੰਮੇਵਾਰ ਕੌਣ ਹਨ?

ਸਮੁੱਚੇ ਸਿੱਖ ਪੰਥ ਨੂੰ ਇਨ੍ਹਾਂ ਵਿਰੋਧੀ ਤਾਕਤਾਂ ਪ੍ਰਤੀ ਸੁਚੇਤ ਹੋਣ ਦੀ ਲੋੜ ਹੈ। ਜੇਕਰ ਅਸੀਂ ਜਾਗਦੇ ਰਹੇ ਤਾਂ ਇਹ ਨਫ਼ਰਤ ਦਾ ਜ਼ਹਿਰ ਸਾਡਾ ਕੁਝ ਨਹੀਂ ਵਿਗਾੜ ਸਕੇਗਾ, ਪਰ ਜੇਕਰ ਆਪਸੀ ਖਿੱਚੋਤਾਣ ਅਤੇ ਦੂਸ਼ਣਬਾਜੀ ਵਿਚ ਉਲਝੇ ਰਹਾਂਗੇ ਤਾਂ ਪੰਥ-ਵਿਰੋਧੀ ਤਾਕਤਾਂ ਇਸ ਦਾ ਪੂਰਾ ਲਾਹਾ ਲੈਣਗੀਆਂ। ਜੇਕਰ ਸਾਡੇ ਬੱਚਿਆਂ ਨੂੰ ਮਾਤਾਵਾਂ, ਦਾਦੀਆਂ ਦੀ ਗੋਦ ਵਿਚ ਧਰਮ ਦੀ ਗੁੜ੍ਹਤੀ ਮਿਲਦੀ ਰਹੇਗੀ, ਉਹ ਆਪ ਹੀ ਇਨ੍ਹਾਂ ਵਿਰੋਧੀ ਚਾਲਾਂ ਨੂੰ ਸਮਝਣ ਦੇ ਸਮਰੱਥ ਹੋ ਜਾਣਗੇ।

ਵਰਤਮਾਨ ਸਮੇਂ ਲੋੜ ਹੈ ਅਸੀਂ ਆਪਸੀ ਮਤ-ਭੇਦ ਤਿਆਗ ਕੇ ਪੰਥਕ ਏਕਤਾ ਇਤਫਾਕ ਦਾ ਸਬੂਤ ਦਿੰਦਿਆ ਇਨ੍ਹਾਂ ਪੰਥ-ਵਿਰੋਧੀ ਤਾਕਤਾਂ ਦਾ ਸਾਹਮਣਾ ਕਰਨ ਲਈ ਉੱਦਮਸ਼ੀਲ ਹੋਈਏ। ਆਪਣੇ ਘਰਾਂ ਵਿਚ ਤੇ ਆਪਣੇ ਪਰਵਾਰਾਂ ਵਿਚ ਗੁਰਮਤਿ ਦੇ ਗਿਆਨ ਦੀਆਂ ਕੰਧਾਂ ਇੰਨੀਆਂ ਮਜ਼ਬੂਤ ਕਰ ਲਈਏ ਕਿ ਇਨ੍ਹਾਂ ਪੰਥ-ਵਿਰੋਧੀ ਤਾਕਤਾਂ ਦਾ ਕੂੜ ਪ੍ਰਚਾਰ ਸਾਡੇ ਬੱਚਿਆਂ ਉੱਪਰ ਅਸਰ ਨਾ ਕਰ ਸਕੇ। ਆਪਣੇ ਬੱਚਿਆਂ ਨੂੰ ਅਸੀਂ ਪ੍ਰਮਾਣਿਕ ਸਿੱਖ ਇਤਿਹਾਸ ਤੋਂ ਇੰਨਾ ਕੁ ਜਾਣੂ ਕਰਵਾ ਦੇਈਏ ਕਿ ਉਹ ਹੰਸ ਦੀ ਤਰ੍ਹਾਂ ਦੁੱਧ ਅਤੇ ਪਾਣੀ ਦਾ ਆਪ ਨਿਖੇੜਾ ਕਰਨ ਦੇ ਸਮਰੱਥ ਹੋ ਸਕਣ। ਆਪਣੇ ਪਰਵਾਰਾਂ ਵਿਚ ਨਿੱਤਨੇਮ, ਸੇਵਾ, ਸਿਮਰਨ ਅਤੇ ਗੁਰਸਿੱਖੀ ਜੀਵਨ ਦਾ ਅਜਿਹਾ ਮਹੌਲ ਪੈਦਾ ਕਰੀਏ ਕਿ ਇਨ੍ਹਾਂ ਪੰਥ-ਵਿਰੋਧੀ ਤਾਕਤਾਂ ਦੇ ਨਾ-ਪਾਕ ਮਨਸੂਬੇ ਭਸਮ ਹੋ ਜਾਣ।

■

# ਸ੍ਰੀ ਗੁਰੂ ਅਰਜਨ ਦੇਵ ਜੀ: ਬ ਸਿਆਸਤ-ਵ-ਬ-ਯਾਸਾ ਰਸਾਨੰਦ

*-ਡਾ. ਦਲਜੀਤ ਸਿੰਘ**

ਰੂਹ-ਏ-ਜ਼ਮੀਨ 'ਤੇ ਸਦੀਆਂ ਤੋਂ ਸੱਚ ਅਤੇ ਝੂਠ ਦਾ ਸੰਘਰਸ਼ ਚੱਲਦਾ ਆ ਰਿਹਾ ਹੈ। ਐਸਾ ਕਦੀ ਨਹੀਂ ਹੋਇਆ ਕਿ ਜਿੱਤ ਝੂਠ ਦੀ ਹੋਈ ਹੋਵੇ। ਅਸਤਿ ਦੀ ਥੋੜ ਚਿਰੀ ਬਾਦਸ਼ਾਹਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਸ੍ਰੀ ਗੁਰੂ ਅਮਰਦਾਸ ਜੀ ਦੇ ਇਹ ਮੁਕੱਦਸ ਬੋਲ *ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ* ਸੱਚ ਦੇ ਚਿਰ-ਸਥਾਈ ਅਸਤਿੱਤਵ ਅਤੇ ਕੂੜ ਦੇ ਨਿਸ਼ਚਿਤ ਅੰਤ ਦਾ ਸਬੂਤ ਪੇਸ਼ ਕਰਦੇ ਹਨ। ਅੰਤਿਮ ਸੱਚ ਵਿਚ ਜਿਊਣਾ ਸਿੱਖ ਲੈਣ ਵਾਲਾ ਫਕੀਰ ਇਹ ਜਾਣਦਾ ਹੈ— "ਜ਼ਿੰਦਗੀ ਆਪ ਸਿਆਣਪ ਤੋਂ ਪਰ੍ਹੇ ਤੇ ਯਕੀਨਨ ਮੂਰਖਤਾ ਤੋਂ ਵੀ ਪਰ੍ਹੇ ਹੈ।"[੧] ਸੂਰਮੇ ਅਤੇ ਸੰਤ ਵਿਚ ਸ਼ਿਖਰੀ ਇਕਸਾਰਤਾ ਹੁੰਦੀ ਹੈ। ਦੋਵਾਂ ਦਾ ਉਦੇਸ਼ ਸੱਚ ਦੀ ਗਵਾਹੀ ਪ੍ਰਤੀ ਚੇਤਨਾ ਅਤੇ ਸਿਰੜ ਪੈਦਾ ਕਰਨਾ ਹੈ, ਨਾ ਸਿਰਫ ਗੱਲੀਂ-ਬਾਤੀਂ, ਬਲਕਿ ਆਪਣਾ ਆਪ ਵਾਰ ਕੇ। ਨਿਸ਼ਚੈ ਇਸ ਲਈ ਹੀ ਸੰਸਾਰ ਸੰਤ ਅਤੇ ਸੂਰਮੇ ਨੂੰ ਸਦਾ ਨਿਉਂ ਕੇ ਪੇਸ਼ ਆਉਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਸੰਤਤਵ ਅਤੇ ਸੂਰਮਤਾਈ ਦੀ ਅਜਿਹੀ ਮਿਸਾਲ ਹਨ ਜਿਸ ਦੀ ਤੁਲਨਾਤਮਕ ਵੰਨਗੀ ਦੀ ਭਾਲ ਵੀ ਆਪਣੇ ਆਪ ਵਿਚ ਪਾਪ-ਕਰਮ ਜਾਪਦੀ ਹੈ। ਗੁਰੂ ਸਾਹਿਬ ਵਿਚ ਰੱਬੀ ਗੁਣਾਂ ਦੀ ਅਮੀਰੀ ਕਿਤਨੀ ਕੁ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਹ ਸਤਰਾਂ ਦਰਸ਼ਨ ਯੋਗ ਹਨ *ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ* ਅਤੇ . . . *ਗੁਰੁ ਅਰਜੁਨੁ ਪਰਤਖੵ ਹਰਿ* ਹਰ ਸਮੇਂ ਪ੍ਰਭੂ ਦੇ ਵਿਸਮਿਤ ਕਰ ਦੇਵ ਵਾਲੇ ਨਾਮ ਅੰਮ੍ਰਿਤ ਵਿਚ ਤਾਰੀਆਂ ਲਾਉਣ ਵਾਲੀ ਨਿਰਮਲ ਰੂਹ ਸੰਸਾਰ ਦੇ ਬਾਸ਼ਿੰਦਿਆਂ ਲਈ ਇਕ ਦੈਵੀ ਸਿਧਾਂਤ ਪੇਸ਼ ਕਰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਧਾਂਤ ਇਹ ਹੈ ਕਿ ਮਨੁੱਖ ਦੇ ਮਨ ਤੇ ਬੁੱਧੀ ਦੀਆਂ ਤਰੁੱਟੀਆਂ ਤੇ ਮਨੁੱਖੀ ਸਮਾਜ ਦੇ ਪਰਸਪਰ ਖਹਿ-ਖਹਿ ਕੇ ਨਿੱਤ-ਨਿੱਤ ਦੇ ਜੰਗਾਂ-ਯੁੱਧਾਂ ਦਾ ਕਾਰਨ ਇਨਸਾਨੀ ਮਨ ਤੇ ਰੂਹ ਦੇ ਸੰਸਕਾਰਾਂ ਵਿਚ ਪੋਸ਼ੀਦਾ ਹੈ। ਜਿੰਨਾ ਚਿਰ ਅਚੇਤ ਮਨ ਦੀਆਂ ਰੁਚੀਆਂ 'ਤੇ ਕਾਬੂ ਪਾ ਕੇ ਰੂਹ ਦੀਆਂ ਸਭ ਤੋਂ ਹੇਠਲੀਆਂ ਗਹਿਰਾਈਆਂ ਵਿਚ ਇਨਕਲਾਬ ਨਹੀਂ ਲਿਆਇਆ ਜਾਂਦਾ ਓਨਾ ਚਿਰ ਬਾਹਰਲੀਆਂ ਮਾਦੀ ਹਾਲਤਾਂ ਵਿਚ ਕੋਈ ਅਦਲਾ-ਬਦਲੀ ਵੀ ਮਨੁੱਖ ਲਈ ਉਸ ਅਮਨ ਤੇ ਸ਼ਾਂਤੀ ਦਾ ਸੂਚਕ ਨਹੀਂ ਹੋ ਸਕਦੀ ਜਿਸ ਅਮਨ ਤੇ ਸ਼ਾਂਤੀ ਤੋਂ ਬਿਨਾ ਆਦਮੀ ਆਪਣੇ ਮੌਜੂਦਾ ਮੰਡਲ ਤੋਂ

**ਸਾਬਕਾ ਪ੍ਰੋਫ਼ੈਸਰ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਬਿਲਕੁਲ ਉੱਚਾ ਉੱਠ ਕੇ ਉੱਥੇ ਪਹੁੰਚ ਸਕੇ, ਜਿਸ ਨੂੰ ਕਿ ਦੇਵਤਿਆਂ ਦੀ ਪਦਵੀ, ਪਾਰਗ੍ਰਾਮੀ ਮਨੁੱਖੀ ਮੰਡਲ ਕਿਹਾ ਜਾ ਸਕੇ। ਇਨਸਾਨ ਦੀਆਂ ਆਤਮਿਕ ਗਹਿਰਾਈਆਂ ਵਿਚ ਇਨਕਲਾਬ ਲਿਆਉਣ ਲਈ ਉਹ ਜਿਸ ਸਾਧਨ ਨੂੰ ਸਭ ਨਾਲੋਂ ਉੱਤਮ ਸਾਧਨ ਦੱਸਦੇ ਹਨ, ਉਹ ਹੈ ਨਾਮ-ਸਿਮਰਨ।[2] ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖੀ ਜਮਾਤ ਨੂੰ ਅੰਮ੍ਰਿਤ ਕੁੰਟ ਪੁਰ ਅੰਮ੍ਰਿਤ ਰਸਪਾਨ ਕਰਵਾਉਣ ਲਈ ਚੇਤਨਾ ਬਖਸ਼ਦੇ ਹਨ।

ਸੁਖਮਨੀ ਸਾਹਿਬ ਬਾਣੀ ਇਸ ਦੀ ਗਵਾਹ ਹੈ "ਸੁਖਮਨੀ ਸਾਹਿਬ ਸਾਡਾ ਉੱਚਾ ਰੋਸ਼ਨ ਮੁਨਾਰਾ ਹੈ, ਜਿੱਥੇ ਸਾਡਾ ਗੁਰੂ ਰਹਿੰਦਾ ਹੈ ਅਤੇ ਇਸ ਨੂੰ ਗਾਉਣ ਨਾਲ ਅਸੀਂ ਅਪਹੁੰਚ ਤਕ ਰਸਾਈ ਪ੍ਰਾਪਤ ਕਰ ਲੈਂਦੇ ਹਾਂ। ਇਹ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿੱਚੋਂ ਆਸ ਦੇ ਚਾਨਣ ਤੇ ਅੰਮ੍ਰਿਤ ਭਰੇ ਚਸ਼ਮੇ ਵਾਂਗ ਵਹਿ ਰਹੀ ਹੈ। ਪਹੁ ਫੁਟਾਲੇ ਦੀ ਚਮਕ ਉਸ ਦੀਵਾਲੀ ਦਾ ਚਿੰਨ੍ਹ ਹੈ, ਜੋ ਪਵਿੱਤਰ ਮੇਘ ਵਾਂਗ ਗੁਰੂ ਦੀ ਇਸ ਬਾਣੀ 'ਤੇ ਛਾਇਆ ਹੋਇਆ ਹੈ। ਜਦੋਂ ਪਰਮ ਉੱਚ ਵੱਲੋਂ ਕਿਸੇ ਨੂੰ ਇਹ ਚਾਓ ਮਿਲਦਾ ਹੈ, ਇਕ ਚਮਕਦਾ ਕਿਣਕਾ ਆਉਂਦਾ ਹੈ ਅਤੇ ਰੂਹ ਨੂੰ ਭਰ ਦਿੰਦਾ ਹੈ। ਇਹ ਅਨੰਤ ਦਾ ਬੀਜ ਹੈ। ਇਹ ਸਾਰੀ ਖੁਦਾਈ ਦਾ ਚਮਕਦਾ ਕੇਂਦਰ ਬਿੰਦੂ ਹੈ। ਇੱਥੇ ਸਿੱਖ ਜਨਮਦਾ ਹੈ।"[3] ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦਾਨਿਸ਼ ਦਿਆਨਤਦਾਰੀ ਦਾ ਪੁਖਤਾ ਸਬੂਤ ਪਵਿੱਤਰ ਸ੍ਰੀ ਹਰਿਮੰਦਰ ਸਾਹਿਬ ਹੈ ਜੋ ਕੂੜ ਦੀ ਮੈਲ ਨੂੰ ਨਿਰਮਲ ਬਾਣੀ ਦੇ ਅਨੰਦੀ ਰਸ ਨਾਲ ਧੋ ਕੇ ਕੰਚਨ ਬਣਾ ਦਿੰਦਾ ਹੈ। "ਨੀਲੇ ਅੰਮ੍ਰਿਤ ਜਲ ਦੀ ਵਿਥ, ਇਕਾਂਤਵਾਸ ਗ੍ਰਹਿਣ ਕਰ ਕੇ ਨਿਸਦਿਨ ਰੱਬੀ ਕੀਰਤਨ ਦੇ ਸੰਗੀਤ ਨਾਲ ਗੂੰਜਦਾ ਹਰਿਮੰਦਰ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਇਹ ਸੰਸਾਰਕ ਦੁਖਾਂ ਤੋਂ ਪੂਰੀ ਤਰ੍ਹਾਂ ਸੁਰੱਖਿਅਤ ਕਰ ਦਿੱਤਾ ਗਿਆ ਹੋਵੇ।"[4] ਮਨੁੱਖੀ ਚਿੱਤ ਵਿਚ ਧਰਮ ਯੁੱਧ ਦਾ ਚਾਅ ਪੈਦਾ ਕਰਨ ਲਈ ਗੁਰਬਾਣੀ ਦੇ ਨੇਮ ਅਤੇ ਪ੍ਰੇਮ ਦੀ ਅਨੂਠੀ ਮਿਸਾਲ ਗੁਰਬਾਣੀ ਅਤੇ ਹਰਿਮੰਦਰ ਦੇ ਆਪਸੀ ਸਬੰਧ ਵਿੱਚੋਂ ਵੇਖਣ ਨੂੰ ਮਿਲ ਜਾਂਦੀ ਹੈ।

ਪ੍ਰੇਮੀ ਦੇ ਰੱਬੀ ਪ੍ਰਬੰਧ ਨੂੰ ਦੁਨੀਆ ਦੇ ਲੋਕਾਂ ਲਈ ਧਰਤੀ 'ਤੇ ਉਤਾਰਨ ਵਾਲੀ ਕਰੁਣਾ ਦੇ ਮੂਰਤ ਸ੍ਰੀ ਗੁਰੂ ਅਰਜਨ ਦੇਵ ਜੀ ਧਰਮ ਲਈ ਸੂਰਮਿਆਂ ਵਾਲੀ ਕੁਰਬਾਨੀ ਕਰ ਕੇ ਗੁਰਬਾਣੀ ਦੇ ਇਨ੍ਹਾਂ ਬੋਲਾਂ *ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* ਦੀ ਤਤਵਿਕ ਸੱਤਿਆ ਨੂੰ ਪ੍ਰਮਾਣਿਤ ਕਰਦੇ ਹਨ। ਗੁਰਬਾਣੀ ਦੀ ਰੋਸ਼ਨੀ ਵਿਚ *ਸੂਰਬੀਰ ਧੀਰਜ ਮਤਿ ਪੂਰਾ* ਅਤੇ *ਸੂਰਬੀਰ ਬਚਨ ਕੇ ਬਲੀ* ਧੀਰਜ ਅਤੇ ਬਚਨ ਦੀ ਅਟੱਲਤਾ ਸੂਰਮੇ ਦਾ ਸਿਰੜ ਹੈ। ਇਸ ਨੂੰ ਨਿਭਾਅ ਕੇ ਉਹ ਆਪਣੇ ਮਹਿਬੂਬ ਦੇ ਦਰ 'ਤੇ ਕਬੂਲ ਹੁੰਦਾ ਹੈ। ਦੁਨਿਆਵੀ ਧਰਾਤਲ 'ਤੇ ਜਿਊਣ ਵਾਲੇ ਭਾਵੇਂ ਉਹ ਬਾਦਸ਼ਾਹ ਹੀ ਕਿਉਂ ਨਾ ਹੋਣ, ਜ਼ਿਹਨੀ ਸੌੜੇਪਣ ਦੀ ਸੰਕੁਚਿਤ ਮਰਯਾਦਾ ਵਿਚ ਜਕੀੜੇ ਕੁਬੋਲ ਬੋਲਣੇ ਅਤੇ ਕੁਕਰਮ ਕਰਨੋਂ ਪਿੱਛੇ ਨਹੀਂ ਹੱਟਦੇ।

ਇਤਿਹਾਸਿਕ ਗਵਾਹੀਆਂ ਦੀ ਰੋਸ਼ਨੀ ਵਿਚ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਦੇ ਮੁੱਖ ਕਾਰਨ ਪ੍ਰਿਥੀ ਚੰਦ, ਚੰਦੂ ਅਤੇ ਨਕਸ਼ਬੰਦੀਆਂ ਦੀ ਈਰਖਾਲੂ ਬਿਰਤੀ, ਸਿੱਖਾਂ ਦੀ ਜਥੇਬੰਦਕ ਉਸਾਰੀ, ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਉਸ ਤੋਂ ਬਾਅਦ ਉਸ ਦਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼, ਖੁਸਰੋ ਦੇ ਬਾਗ਼ੀ ਹੋਣ ਤੋਂ ਬਾਅਦ ਗੁਰੂ-ਸ਼ਰਨ ਵਿਚ ਆਉਣ ਦਾ ਦੋਸ਼, ਖੁਦ ਜਹਾਂਗੀਰ ਦੀ ਗੁਰੂ ਸਾਹਿਬ ਪ੍ਰਤੀ ਈਰਖ਼ਾਲੂ ਬਿਰਤੀ ਆਦਿ ਸਨ। ਸਮੇਂ ਦੇ ਬਾਦਸ਼ਾਹ ਦੀ ਆਪਣੀ ਲਿਖਤ ਤੁਜ਼ਕ-ਏ-ਜਹਾਂਗੀਰੀ ਵਿੱਚੋਂ ਪ੍ਰਾਪਤ ਉਸ ਦੇ ਅੰਦਰੂਨੀ ਜਜ਼ਬਾਤਾਂ ਦਾ ਖੁੱਲ੍ਹਾ ਚਿੱਠਾ ਉਸ ਦੇ ਇਹ ਬੋਲ ਹਨ:—

> *"ਦਰ ਗੋਇੰਦਵਾਲ ਕਿ ਬਰ ਕਿਨਾਰੇ ਦਰਯਾਏ ਬਿਆਹ ਵਾਕਿ ਅਸਤ, ਹਿੰਦੂਏ ਬੂਦ, ਅਰਜਨ ਨਾਮ, ਦਰ ਲਿਬਾਸੇ ਪੀਰੀ-ਓ-ਸ਼ੇਖੀ। ਚੁਨਾਂਚਿ ਬਿਸਯਾਰੇ ਅਜ਼ ਸਾਦਾ ਲੋਹਾਨੇ ਹਨੂਦ, ਬਲਕਿ ਨਾਦਾਨੋ ਸਫੀਹਾਨੇ ਇਸਲਾਮ ਰਾ ਮੁਕੱਯਦੇ ਅਤਵਾਰੋ ਔਜ਼ਾਏ ਖ਼ੁਦ ਸਾਖਤਾ ਕੂਸੇ ਪੀਰੀ-ਓ-ਵਲਾਯਤ ਰਾ ਬੁਲੰਦ ਆਵਾਜ਼ਾ ਗਰਦਾਨੀਦਾ ਬੂਦ। ਊ ਰਾ ਗੁਰੂ ਮੀ ਗੁਫਤੰਦ ਵ ਅਜ਼ ਅਤਰਾਫੋ ਜਵਾਨਿਬ ਗੌਲਾਨੋ ਗੂਲ ਪਰੱਸਤਾਂ ਬਦੂ ਹਜੂਹ ਆਵੁਰਦਾ ਇਹਤਕਾਦੇ ਤਮਾਮ ਬ ਊ ਅਜ਼ਹਾਰ ਮੀ ਕਰਦੰਦ। ਅਜ਼ ਸੀਹ ਚਹਾਰ ਪੁਸ਼ਤ ਊ ਈਂ ਦੁਕਾਨ ਰਾ ਗਰਮ ਮੀ ਦਾਸ਼ਤੰਦ। ਮੁੱਦਤਹਾ ਬਕਾਤਰ ਮੀ ਗੁਜ਼ੱਸ਼ਤ ਕਿ ਈਨ ਦੁਕਾਨੀ ਬਾਤਲ ਰਾ ਬਰਤਰਫ਼ ਮੀ ਬਾਯਦ ਸਾਖਤ, ਯਾ ਊ ਰਾ ਦਰ ਜਿਰਗਾਏ ਅਹਲੀ ਇਸਲਾਮ ਦਰ ਬਾਯਦ ਆਵੁਰਦ।*

**ਭਾਵ:-** ਦਰਿਆ ਬਿਆਸ ਦੇ ਕਿਨਾਰੇ ਗੋਇੰਦਵਾਲ ਵਿਚ ਪੀਰਾਂ ਤੇ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਹੈ। ਉਸ ਨੇ ਬਹੁਤ ਸਾਰੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹਿਤ ਤੇ ਤਰੀਕਿਆਂ ਦਾ ਸ਼ਰਧਾਲੂ ਬਣਾ ਕੇ ਆਪਣੀ ਬਜ਼ੁਰਗੀ ਤੇ ਪੀਰੀ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸਨੂੰ ਗੁਰੂ ਕਹਿੰਦੇ ਸਨ। ਸਭ ਪਾਸਿਆਂ ਤੋਂ ਫਰੇਬੀ ਤੇ ਠੱਗੀ-ਪਸੰਦ ਲੋਕ ਉਸ ਪਾਸ ਆਉਂਦੇ ਤੇ ਉਸ ਉੱਪਰ ਪੂਰਨ ਭਰੋਸਾ ਪ੍ਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਉਸ ਦੀ ਇਹ ਦੁਕਾਨ ਗਰਮ ਸੀ। ਢੇਰ ਚਿਰ ਤੋਂ ਮੇਰੇ ਮਨ ਵਿਚ ਇਹ ਖਿਆਲ ਆ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਜਾਂ ਉਸ ਨੂੰ ਮੁਸਲਮਾਨਾਂ ਦੇ ਮਜ਼ਹਬ ਵਿਚ ਲੈ ਆਉਣਾ ਚਾਹੀਦਾ ਹੈ।

ਗੁਰੂ ਸਾਹਿਬ 'ਤੇ ਜਹਾਂਗੀਰ ਦਾ ਇੱਕ ਇਲਜ਼ਾਮ ਇਹ ਹੈ ਕਿ ਉਹ ਗੁਰੂ ਬਣੇ ਬੈਠੇ ਹਨ ਤੇ ਭੋਲੇ-ਭਾਲੇ ਲੋਕ ਉਨ੍ਹਾਂ ਦੇ ਮੁਰੀਦ ਬਣ ਗਏ ਹਨ ਜਿਸ ਵਿਚ ਹਿੰਦੂ ਅਤੇ

ਮੁਸਲਮਾਨ ਦੋਵੇਂ ਸ਼ਾਮਲ ਹਨ। ਦੂਸਰਾ ਘੋਰ ਇਲਜ਼ਾਮ ਇਹ ਹੈ:-

*"ਤਾ ਆਂ ਕਿ ਦਰੀਂ ਅੱਯਾਮ ਖਿਸਰੌ ਦਰੀਂ ਰਾਹ ਮੀਨਮੂਦ। ਈਂ ਮਰਦਕੇ ਮਜਹੂਲ ਇਰਾਦਾ ਕਰਦ ਕਿ ਮੁਲਾਜ਼ਮਤੇ ਊ ਰਾ ਦਰਯਾਬਤ। ਦਰ ਮੰਜ਼ਲੇ ਕਿ ਜਾ ਵਾ ਮੁਕਾਮੇ ਊ ਬੂਦ, ਖਿਸਰੌ ਰਾ ਨਜ਼ੂਲ ਉਫਤਾਦ, ਆਮਦਹ ਊ ਰਾ ਦੀਦ ਵਾ ਬਾਹਜ਼ੇ ਮਕੱਦਮਾਤੇ ਫਰਾਯਾਫਤਾ ਬ ਊ ਰਸਾਨੀਦ ਵ ਬਰ ਪੇਸ਼ਾਨੀਏ ਊ ਅੰਗੁਸ਼ਤੇ ਅਜ਼ ਜ਼ਾਹਫਰਾਨ ਕਿ ਬ ਇਸਤਲਾਹੇ ਹਿੰਦੂਆਂ 'ਕਸ਼ਕਾ' ਗੁਇੰਦ, ਵਾ ਆਂ ਰਾ ਸ਼ਗੁਨ ਮੀ ਦਾਨੰਦ।*

**ਭਾਵ:-** ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਦਰਿਆ ਪਾਰ ਹੋਇਆ। ਇਸ . . . (ਸ੍ਰੀ ਗੁਰੂ ਅਰਜਨ ਦੇਵ ਜੀ) ਨੇ ਇਰਾਦਾ ਕੀਤਾ ਕਿ ਉਸਦੇ ਨੇੜੇ ਰਹੇ। ਗੁਰੂ ਦੇ ਰਹਿਣ ਦੀ ਥਾਂ ਦੇ ਨੇੜੇ ਹੀ ਖੁਸਰੋ ਨੇ ਪੜਾਓ ਕੀਤਾ। ਇਹ ਉਸ ਨੂੰ ਮਿਲਿਆ ਅਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨਾਲ ਕੀਤੀਆਂ ਤੇ ਕੇਸਰ ਦੀ ਇਕ ਉਂਗਲੀ ਉਸ ਦੇ ਮੱਥੇ ਉੱਤੇ ਲਾਈ, ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਮੰਨਦੇ ਹਨ।

ਗੁਰੂ ਸਾਹਿਬ ਨੇ ਬਾਗ਼ੀ ਖੁਸਰੋ ਨੂੰ ਪਨਾਹ ਤੇ ਅਸੀਸ ਦਿੱਤੀ। ਇਨ੍ਹਾਂ ਦੋਸ਼ਾਂ ਨੂੰ ਮੁੱਖ ਰੱਖਦਿਆਂ ਜਹਾਂਗੀਰ ਨੇ ਇਹ ਫੈਸਲਾ ਲਿਆ:-

*ਅਮਰ ਕਰਦਮ ਕਿ ਊ ਰਾ ਹਾਜ਼ਰ ਸਾਖਤੰਦ ਵ ਮਸਾਕਿਨ ਵ ਮਨਾਜ਼ਲ ਵ ਫਰਜ਼ਦਾਨੇ ਊ ਰਾ ਬ ਮੁਰਤਜ਼ਾ ਖਾਂ ਇਨਾਯਤ ਨਮੂਦਮ ਵ ਅਸਬਾਬੋ ਅਮਵਾਲੇ ਊ ਰਾ ਬਕੈਦੇ ਜ਼ੱਬਤ ਦਰ ਆਵੁਰਦਹ ਫਰਮੂਦਮ ਕਿ ਊ ਰਾ ਬ ਸਿਆਸਤ-ਵ-ਬ-ਯਾਸਾ ਰਸਾਨੰਦ।*

**ਭਾਵ:-** ਮੈਂ ਹੁਕਮ ਦਿੱਤਾ ਕਿ ਉਸ ਨੂੰ ਮੇਰੇ ਹਾਜ਼ਰ ਕੀਤਾ ਜਾਵੇ। ਉਸ ਦਾ ਘਰ-ਘਾਟ ਤੇ ਬੱਚੇ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ। ਉਸ ਦਾ ਮਾਲ-ਅਸਬਾਬ ਜ਼ਬਤ ਕਰਕੇ ਉਸ ਨੂੰ 'ਸਿਆਸਤ' ਤੇ 'ਯਾਸਾ' ਦੇ ਕਾਨੂੰਨ ਅਧੀਨ ਸਜ਼ਾ ਦੇਣ ਦਾ ਹੁਕਮ ਦਿੱਤਾ।

ਗੁਰੂ ਸਾਹਿਬ ਨੂੰ ਸ਼ਹੀਦ ਕਰਵਾਉਣ ਲਈ ਜ਼ਿੰਮੇਵਾਰ ਕਾਰਨਾਂ ਵਿਚ ਪ੍ਰਿਥੀ ਚੰਦ, ਚੰਦੂ ਅਤੇ ਨਕਸ਼ਬੰਦੀਆਂ ਦੀ ਈਰਖਾ ਜਿਹੇ ਨਿੱਜੀ ਦਵੰਦ ਵੀ ਭਾਵੇਂ ਸ਼ਾਮਿਲ ਸਨ, ਪਰ ਜਹਾਂਗੀਰ ਦੀ ਨਿੱਜੀ ਰਾਏ ਨੂੰ ਮੁੱਖ ਰੱਖਦਿਆਂ ਰਾਜਨੀਤਿਕ ਅਤੇ ਧਾਰਮਿਕ ਕਾਰਨ ਮੁੱਖ ਕਿਆਸੇ ਜਾ ਸਕਦੇ ਹਨ। ਰਾਜਨੀਤਿਕ ਪੱਖੋਂ ਬਾਗੀ ਦੀ ਸਹਾਇਤਾ ਨੂੰ ਰਾਜਧ੍ਰੋਹ ਮੰਨਿਆ ਜਾਂਦਾ ਹੈ ਜਿਸ ਨੂੰ ਕਿਸੇ ਕੀਮਤ 'ਤੇ ਮੁਆਫ ਨਹੀਂ ਕੀਤਾ ਜਾ ਸਕਦਾ। ਕਿਸੇ ਸੱਚੇ ਧਾਰਮਿਕ ਆਗੂ ਦੀ ਪੈਗੰਬਰੀ ਰਹਿਨੁਮਾਈ ਹੇਠ ਸਥਾਪਿਤ ਧਾਰਮਿਕ ਕੇਂਦਰ, ਜਿੱਥੇ ਰੂਹਾਨੀਅਤ ਸਿਜਦਾ ਕਰਦੀ ਤੇ ਮਲੀਨ ਆਤਮਾਵਾਂ

ਨੂੰ ਨਿਰਮਲਤਾ ਪ੍ਰਦਾਨ ਕਰਦੀ ਹੋਵੇ, ਜੋ ਭਵਿੱਖ ਵਿਚ ਮਨੁੱਖਤਾ ਦੀ ਸਾਂਝੀਵਾਲਤਾ ਦਾ ਮਰਕਜ਼ ਬਣ ਕੇ ਉੱਭਰ ਰਿਹਾ ਹੋਵੇ, ਜਿੱਥੇ ਸੱਚ ਦਾ ਉਪਦੇਸ਼ ਦੇਣ ਵਾਲਾ ਸ਼ਬਦ ਪ੍ਰਕਾਸ਼ਮਾਨ ਹੈ, ਅਜਿਹੀ ਔਜਮਈ ਚੜ੍ਹਤ ਨੂੰ ਅਣਡਿੱਠ ਕਰਨਾ ਕੂੜੀ ਹਕੂਮਤ ਲਈ ਵਾਜਬ ਨਹੀਂ। ਜ਼ਿੰਮੇਵਾਰ ਕਾਰਨਾਂ ਦਾ ਵਿਸ਼ਲੇਸ਼ਣ ਦਿੰਦਿਆਂ ਵਿਦਵਾਨਾਂ ਨੇ ਸਿੱਟੇ ਵਜੋਂ ਕੁਝ ਮਹੱਤਵਪੂਰਨ ਸੰਕੇਤ ਦਿੱਤੇ ਹਨ— "ਇਹ ਕੁਦਰਤੀ ਹੈ ਕਿ ਲੋਕ ਲਹਿਰ ਹਮੇਸ਼ਾਂ ਹੀ ਸਮੇਂ ਦੀਆਂ ਹਕੂਮਤਾਂ ਦੀ ਨਜ਼ਰ ਵਿਚ ਰੜਕਣੀ ਸ਼ੁਰੂ ਹੋ ਜਾਂਦੀ ਹੈ ਤੇ ਲਹਿਰ ਦੇ ਨਾਇਕ ਬਾਗ਼ੀ ਵਜੋਂ ਮਾਨਤਾ ਪ੍ਰਾਪਤ ਕਰ ਲੈਂਦੇ ਹਨ।"[੫] ਸ੍ਰੀ ਗੁਰੂ ਗੁਰੂ ਅਰਜਨ ਦੇਵ ਦੇ ਜੀਵਤ ਰਹਿਣ ਨਾਲ ਮੁਗ਼ਲਾਂ ਦੇ ਰਾਜ ਦਾ ਭਾਰਤ ਵਿੱਚੋਂ ਨਸ਼ਟ ਹੋਣ ਦਾ ਤੌਖਲਾ ਪੱਕਾ ਸਮਝਿਆ ਗਿਆ। ਦੂਸਰਾ ਗੁਰੂ ਜੀ ਦਾ ਆਤਮਿਕ ਔਜ ਇਤਨਾ ਬਲਵਾਨ ਮੰਨਿਆ ਗਿਆ ਕਿ ਉਨ੍ਹਾਂ ਨੂੰ (ਮੁਗ਼ਲ ਹਕੂਮਤ ਵੱਲੋਂ) ਮ੍ਰਿਤੂ-ਦੰਡ ਉਬਲਦੀ ਦੇਗ ਵਿਚ ਪਾ ਕੇ ਅਤੇ ਦਰਿਆ ਵਿਚ ਰੋੜ ਕੇ ਦਿੱਤਾ ਗਿਆ।"[੬] ਗੁਰੂ ਸਾਹਿਬ ਤੇ ਆਇਤ 'ਯਾਸਾ' ਮੰਗੋਲੀ ਕਾਨੂੰਨ ਸੀ, ਜਿਸ ਸੰਬੰਧੀ ਇਹ ਖਾਸ ਹਿਦਾਇਤ ਸੀ ਕਿ ਧਾਰਮਿਕ ਆਗੂਆਂ ਤੇ ਰੂਹਾਨੀ ਪ੍ਰਤਿਭਾ ਵਾਲੇ ਪੁਰਖਾਂ ਦਾ ਲਹੂ ਨਹੀਂ ਡੋਲਣਾ। ਗੰਭੀਰ ਦੋਸ਼ ਵਿਚ ਜੇਕਰ ਇਸ ਕਾਨੂੰਨ ਤਹਿਤ ਕਿਸੇ ਨੂੰ ਮਾਰਨਾ ਪਵੇ ਤਾਂ ਖ਼ੂਨ ਨਾ ਡੁੱਲ੍ਹੇ। ਇਸ ਬਾਬਤ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਸਜ਼ਾਯਾਫਤਾ ਮਨੁੱਖ ਦੇ ਖ਼ੂਨ ਦਾ ਤੁਪਕਾ ਧਰਤੀ ਉੱਪਰ ਡਿੱਗ ਪਿਆ ਤਾਂ ਜਿਸ ਮਹਾਨ ਰੂਹ ਨੂੰ ਨੇਸਤ-ਓ-ਨਾਬੂਦ ਕੀਤਾ ਜਾ ਰਿਹਾ ਹੈ ਉਸ ਦੀ ਪਵਿੱਤਰ ਰੂਹ ਉਨ੍ਹਾਂ ਦੀ ਤਬਾਹੀ ਦਾ ਕਾਰਨ ਬਣ ਜਾਵੇਗੀ।

ਧਿਆਨ ਨਾਲ ਵੇਖਿਆ ਜਾਏ ਤਾਂ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਲਈ ਉਹੀ ਤਰੀਕੇ ਅਮਲ ਵਿਚ ਲਿਆਂਦੇ ਗਏ ਜਿਨ੍ਹਾਂ ਦੀ ਖਾਸ ਹਿਦਾਇਤ ਯਾਸਾ ਤਹਿਤ ਕੀਤੀ ਗਈ ਹੈ। ਸ਼ਹੀਦੀ ਦੀ ਇਸ ਮਹਾਨ ਗਾਥਾ ਦੇ ਨਾਇਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਬਾਣੀ ਦੀ ਬਹੁਮੁੱਲੀ ਦਾਤ ਸਿੱਖਾਂ ਦੀ ਝੋਲੀ ਵਿਚ ਪਾ ਕੇ ਉਸ ਨੂੰ ਸੱਚ ਪ੍ਰਤੀ ਗਵਾਹ ਬਣਨ ਦਾ ਦਿਸ਼ਾ-ਨਿਰਦੇਸ਼ ਦਿੱਤਾ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਸਿੱਖ, ਇਤਿਹਾਸ ਨੂੰ ਦਿਲ ਦੀ ਧੜਕਨ ਅਤੇ ਗੁਰਬਾਣੀ ਨੂੰ ਰੂਹ ਦਾ ਸਰੂਰ ਬਣਾ ਕੇ ਜੀਉਣਾ ਸਿੱਖ ਲਿਆ ਜਾਵੇ।

**ਹਵਾਲੇ :**

੧. ਖ਼ਲੀਲ ਜਿਬਰਾਨ, *ਪੈਗੰਬਰ ਦਾ ਬਗੀਚਾ*, ਪੰਨਾ ੩੯.
੨. ਸਿਰਦਾਰ ਕਪੂਰ ਸਿੰਘ, *ਪੰਚਨਦ*, ਪੰਨਾ ੨੨.
੩. ਪੂਰਨ ਸਿੰਘ, *ਜਿਨ ਕੇ ਚੋਲੇ ਰਤੜੇ*, ਪੰਨਾ ੬੯.
੪. ਪੂਰਨ ਸਿੰਘ, *ਦਸ ਗੁਰ ਦਰਸ਼ਨ*, ਪੰਨਾ ੬੩.
੫. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪਤ੍ਰਿਕਾ*, ਧਰਮ ਬਾਨੀ ਵਿਸ਼ੇਸ਼ ਅੰਕ, ਪੰਨਾ ੨੦੮
੬. ਸਿਰਦਾਰ ਕਪੂਰ ਸਿੰਘ, *ਪੰਚਨਦ*, ਪੰਨਾ ੫੭.

# ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ (ਭੱਟ ਵਹੀਆਂ ਦੇ ਵਿਸ਼ੇਸ਼ ਸੰਦਰਭ ਵਿਚ)

*-ਡਾ. ਤੇਜਿੰਦਰਪਾਲ ਸਿੰਘ**

ਸਿੱਖ ਪਰੰਪਰਾ ਵਿਚ ਸਾਖੀ ਪ੍ਰਚਲਿਤ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਬਾਬਾ ਬੁੱਢਾ ਜੀ ਦੀ ਅਸੀਸ ਨਾਲ ਹੋਇਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਕਾਸ਼ ਬਾਰੇ ਬਾਬਾ ਬੁੱਢਾ ਜੀ ਨੇ ਪਹਿਲੋਂ ਹੀ ਭਵਿੱਖਤ ਬਚਨ ਕਰ ਦਿੱਤੇ ਸਨ ਕਿ ਗੁਰੂ ਸਾਹਿਬ ਬੜੇ ਵੱਡੇ ਜੋਧੇ ਹੋਣਗੇ।

ਇਸ ਲੇਖ ਦੇ ਦੋ ਭਾਗ ਹਨ। ਪਹਿਲੇ ਭਾਗ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਨਿਰੰਤਰਤਾ ਵਜੋਂ ਦਰਸਾਇਆ ਗਿਆ ਹੈ। ਇਸ ਆਹਰ ਵਿਚ ਸਮਕਾਲੀ ਸਾਹਿਤ, ਜਿਵੇਂ: ਵਾਰਾਂ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਆਦਿ ਵਿੱਚੋਂ ਹਵਾਲੇ ਅੰਕਿਤ ਕੀਤੇ ਗਏ ਹਨ। ਦੂਜੇ ਭਾਗ ਵਿਚ ਭੱਟ ਵਹੀਆਂ ਦੇ ਹਵਾਲੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੀਵਨ-ਸਮਾਚਾਰ ਦਿੱਤੇ ਹਨ।

ਨਾਨਕ-ਜੋਤਿ ਨੇ ਛੇਵਾਂ ਜਾਮਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਧਾਰਿਆ, ਪਰੰਤੂ ਗੁਰੂ ਸਾਹਿਬ ਦਾ ਆਗਮਨ ਇਤਿਹਾਸਕਾਰਾਂ ਲਈ ਇਕ ਬੁਝਾਰਤ ਬਣਿਆ ਰਿਹਾ ਹੈ। ਗੁਰੂ-ਸੰਸਥਾ ਦੇ ਦੈਵੀ ਮਿਸ਼ਨ ਤੋਂ ਅਣਜਾਣ ਬਹੁਤ ਸਾਰੇ ਵਿਦਵਾਨਾਂ ਨੂੰ ਗੁਰੂ ਸਾਹਿਬ ਦੁਆਰਾ ਕੀਤੇ ਕਾਰਜ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰਾਹ ਤੋਂ ਵੱਖਰੇ ਨਜ਼ਰ ਆਏ। ਮਿਸਾਲ ਵਜੋਂ, ਗੋਕਲ ਚੰਦ ਨਾਰੰਗ ਨੇ ਇਸ ਵਿਸ਼ੇ ਨੂੰ ਨਿਰੰਤਰਤਾ ਵਿਚ ਸਮਝਣ ਦੀ ਬਜਾਇ 'ਪਰਿਵਰਤਨ' ਵਜੋਂ ਸਮਝਿਆ ਹੈ[੧], ਜਿਸ ਦੀ ਨਕਲ ਅਨੇਕ ਵਿਦਵਾਨਾਂ ਨੇ ਬਿਨਾਂ ਸਮਝੇ-ਸੋਚੇ ਕੀਤੀ ਹੈ। ਫਰੈਡਰਿਕ ਪਿਨਕੋਟ (Frederic Pincot) ਇਸ ਨੂੰ ਨਾਨਕ-ਰਾਹ ਵਿਚ ਰੁਕਾਵਟ ਸਮਝਦਾ ਹੈ।[੨] ਕਨਿੰਘਮ ਨੂੰ ਇਹ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਨਿੱਜੀ ਸੁਭਾਅ ਹੀ ਨਜ਼ਰ ਆਇਆ।[੩] ਮੈਕਲੋਡ ਨੇ ਇਸ ਨੂੰ ਤਤਕਾਲੀ ਸੰਕਟ ਨਾਲ ਹੀ ਜੋੜਿਆ।[੪] ਟਾਇਨਬੀ[੫] ਵੀ ਇਸ 'ਰਹੱਸ' ਨੂੰ ਸਮਝ ਨਹੀਂ ਸਕਿਆ। ਜਦੋਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਨ। ਭਾਈ ਗੁਰਦਾਸ ਜੀ ਇਸ ਦੀ ਗਵਾਹੀ ਭਰਦੇ ਹੋਏ ਦੱਸਦੇ ਹਨ ਕਿ ਨਾਨਕ-ਜੋਤਿ ਹੀ ਕਾਇਆ ਪਲਟ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਆਈ:

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*[੬] . . .

ਸ੍ਰੀ ਗੁਰੂ ਅਰਜਨ ਦੇਵ ਜੀ ਵਿਸਮਾਦ ਰੂਪ ਹੋ ਕੇ ਵਿਸਮਾਦੀ ਸ੍ਰੀ ਗੁਰੂ ਹਰਿਗੋਬਿੰਦ

**ਸਹਾਇਕ ਪ੍ਰੋ. (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ) ਮੋ: +੯੧੯੯੮੮੦-੦੪੭੩੩*

ਸਾਹਿਬ ਵਿਚ ਸਮਾ ਗਏ। ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਮੇਲ ਅਚਰਜ ਨੂੰ ਅਚਰਜ ਮਿਲਣ ਦਾ ਸੀ:

*ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ।*
*ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ।*[੭]

ਭਾਈ ਗੁਰਦਾਸ ਜੀ ਸਮੁੱਚੇ ਰੂਪ ਵਿਚ ਨਾਨਕ-ਜੋਤਿ ਦੀ ਨਿਰੰਤਰਤਾ ਦਾ ਜ਼ਿਕਰ ਕਰਦੇ ਹੋਏ ਪਹਿਲੇ ਛੇ ਗੁਰੂ ਸਾਹਿਬਾਨ ਦਾ ਜ਼ਿਕਰ ਵਾਰਾਂ ਵਿਚ ਵਾਰ-ਵਾਰ ਕਰਦੇ ਹਨ:

*ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।*
*ਅੰਗਦੁ ਅਲਖੁ ਅਭੇਉ ਸਹਜਿ ਸਮੋਇਆ।*
*ਅਮਰਹੁ ਅਮਰ ਸਮੇਉ ਅਲਖੁ ਅਲੋਇਆ।*
*ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ।*
*ਗੁਰ ਅਰਜਨ ਕਰਿ ਸੇਉ ਢੋਐ ਢੋਇਆ।*
*ਗੁਰ ਹਰਿਗੋਬਿੰਦੁ ਅਮੇਉ ਅਮਿਉ ਵਿਲੋਇਆ।*[੮]

ਭਾਵ, ਸ੍ਰੀ ਗੁਰੂ ਨਾਨਕ ਸਾਹਿਬ ਜੀ ਗੁਰੂਆਂ ਦੇ ਗੁਰੂ ਹੋਏ, ਜਿਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਅਲਖ ਤੇ ਅਭੇਦ ਸਹਿਜ ਪਦ ਬਖਸ਼ ਕੇ ਵਾਹਿਗੁਰੂ ਵਿਚ ਅਭੇਦ ਕਰ ਦਿੱਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਪ੍ਰੇਮ-ਪਿਆਲੇ ਦਾ ਅੰਮ੍ਰਿਤ ਬਖਸ਼ਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੇਵਾ ਕਰ ਕੇ ਗੁਰਿਆਈ ਦੀ ਦਾਤ ਪ੍ਰਾਪਤ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਬਦ ਅੰਮ੍ਰਿਤ ਨੂੰ ਰਿੜਕਿਆ ਤੇ ਅਗਾਧ ਹੋ ਗਏ। ਇਸੇ ਤਰ੍ਹਾਂ ਭਾਈ ਸਾਹਿਬ ਗੁਰੂ-ਜੋਤਿ ਦੀ ਏਕਤਾ ਇਕ ਹੋਰ ਥਾਂ ਇਉਂ ਪ੍ਰਗਟ ਕਰਦੇ ਹਨ:

*ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।*
*ਗੁਰੁ ਅੰਗਦ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।*
*ਅਮਰਾ ਪਦੁ ਗੁਰੁ ਅੰਗਦਹੁਂ ਹੁਇ ਜਾਣੁ ਜਣੋਈ।*
*ਗੁਰੁ ਅਮਰਹੁਂ ਗੁਰੁ ਰਾਮਦਾਸ ਅੰਮ੍ਰਿਤ ਰਸੁ ਭੋਈ।*
*ਰਾਮਦਾਸਹੁਂ ਅਰਜਨੁ ਗੁਰੂ ਗੁਰ ਸਬਦ ਸਥੋਈ।*
*ਹਰਿਗੋਵਿੰਦ ਗੁਰੁ ਅਰਜਨਹੁਂ ਗੁਰੁ ਗੋਵਿੰਦੁ ਹੋਈ।*[੯]

ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਗੁਰੂ-ਜੋਤਿ ਏਕਤਾ ਦੀ ਹਾਮੀ ਇਉਂ ਭਰਦੇ ਹਨ:

*ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਹ ਜਗ ਮੋ ਕਰਾ॥*
*ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥ . . .*
*ਅਮਰਦਾਸ ਰਾਮਦਾਸ ਕਹਾਯੋ॥ ਸਾਧਨਿ ਲਖਾ ਮੂੜ੍ਹ ਨਹਿ ਪਾਯੋ॥ . . .*
*ਰਾਮਦਾਸ ਹਰਿ ਸੋ ਮਿਲ ਗਏ॥ ਗੁਰਤਾ ਦੇਤ ਅਰਜਨਹਿ ਭਏ॥*
*ਜਬ ਅਰਜਨ ਪ੍ਰਭ ਲੋਕ ਸਿਧਾਏ॥ ਹਰਿਗੋਬਿੰਦ ਤਿਹ ਠਾਂ ਠਹਿਰਾਏ॥*[੧੦] *. . .*

ਭਾਈ ਨੰਦ ਲਾਲ ਜੀ ਸਪਸ਼ਟ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਹਨ, ਬਖਸ਼ਿਸ਼ ਅਤੇ ਵੱਡੀ ਵਡਿਆਈ ਦੇ ਮਾਲਕ ਸ੍ਰੀ ਗੁਰੂ

ਅਮਰਦਾਸ ਵੀ ਉਹੀ ਹਨ। ਉਹੀ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਸਭ ਤੋਂ ਵੱਡੇ ਅਤੇ ਚੰਗੇਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੀ ਉਹੀ ਹਨ:

*ਹਮੂ ਨਾਨਕ ਅਸਤੋ ਹਮੂ ਅੰਗਦ ਅਸਤ*
*ਹਮੂ ਅਮਰਦਾਸ ਅਫ਼ਜ਼ਲੋ ਅਮਜਦ ਅਸਤ॥੨੩॥*
*ਹਮੂ ਰਾਮਦਾਸੋ ਹਮੂ ਅਰਜੁਨ ਅਸਤ*
*ਹਮੂ ਹਰਗੋਬਿੰਦ ਅਕਰਮੋ ਅਹਿਸਨ ਅਸਤ॥*[੧੧]

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੀਵਨ ਸਮਾਚਾਰਾਂ ਸੰਬੰਧੀ ਮਿਲਦੇ ਅਨੇਕ ਸਰੋਤਾਂ ਵਿੱਚੋਂ ਇਕ ਮਹੱਤਵਪੂਰਨ ਸਰੋਤ 'ਭੱਟ ਵਹੀਆਂ' ਹੈ। ਹਥਲੇ ਲੇਖ ਵਿਚ ਗਿਆਨੀ ਗਰਜਾ ਸਿੰਘ ਦੁਆਰਾ 'ਭੱਟ ਵਹੀਆਂ' ਦੇ ਲਏ ਗਏ ਨੋਟਸ ਵਰਤੇ ਗਏ ਹਨ[੧੨], ਮੂਲ ਭੱਟ ਵਹੀਆਂ ਤਕ ਸਾਡੀ ਪਹੁੰਚ ਨਹੀਂ ਹੋ ਸਕੀ। ਭੱਟ ਵਹੀਆਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਸੰਬੰਧੀ ਮਿਲਦੇ ਸਮਾਚਾਰ ਮੁਹੱਈਆ ਕਰਵਾਏ ਜਾ ਰਹੇ ਹਨ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

**ਪ੍ਰਕਾਸ਼:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਵਿਦਵਾਨਾਂ ਨੇ ੨੧ ਹਾੜ ਸੰਮਤ ੧੬੫੨ ਬਿ. (੯ ਜੂਨ, ੧੫੯੫ ਈ.) ਨੂੰ ਮਾਤਾ ਗੰਗਾ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਹੋਇਆ ਦੱਸਿਆ ਹੈ। ਭੱਟ ਵਹੀ ਨੇ ਗੁਰੂ ਸਾਹਿਬ ਦਾ ਪ੍ਰਕਾਸ਼ ਇਸ ਤਰ੍ਹਾਂ ਦਰਸਾਇਆ ਹੈ :

*ਸ੍ਰੀ ਗੁਰੂ ਅਰਜਨ ਜੀ ਮਹਲ ਪੰਚਮਾਂ ਬੇਟਾ ਗੁਰੂ ਰਾਮ ਦਾਸ ਜੀ ਕਾ . . . ਬੰਸ ਸ੍ਰੀ ਹਰਿਦਾਸ ਜੀ ਕੀ . . . ਸੋਢੀ ਕੇ ਗ੍ਰਹਿ ਮੇ ਮਾਤਾ ਗੰਗਾ ਜੀ ਕੇ ਉਦਰ ਥੀਂ ਗ੍ਰਾਮ ਬਡਾਲੀ ਪ੍ਰਗਨਾਂ ਗੁਰੂ ਚਕ ਕੇ ਮਲਹਾਨ . . . ਪਹਿਰ ਰੈਣ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ ਜਿਸ ਕਾ ਸੁਭ ਨਾਉ ਸ੍ਰੀ ਹਰਿ ਗੋਬਿੰਦ ਜੀ ਰਾਖਾ . . . ਗੁਰੂ ਕੀ ਕੜਾਹੀ ਕੀ।*[੧੩]

ਇਕ ਹੋਰ ਭੱਟ ਵਹੀ ਦੀ ਗਵਾਹੀ ਅਨੁਸਾਰ:

*ਬਧਾਈ ਲੀ ਸ੍ਰੀ ਹਰਿ ਗੋਬਿੰਦ ਜੀ ਕੀ ਬੇਟਾ ਗੁਰੂ ਅਰਜਨ ਜੀ ਮਹਲ ਪੰਚਮ ਕਾ ਪੌਤਾ ਗੁਰੂ ਰਾਮਦਾਸ ਜੀ ਕਾ . . . ਸਵਾ ਪਹਿਰ ਰੈਣ ਰਹੀ ਮਾਤਾ ਗੰਗਾ ਜੀ ਕੇ ਉਦਰ ਥੀਂ ਗ੍ਰਾਮ ਬਡਾਲੀ ਪਰਗਣਾ ਗੁਰੂ ਚਕ ਮੇਂ ਏਕ ਚਮਤਕਾਰੀ ਬਾਲ ਪੈਦਾ ਹੂਆ ਨਾਉ ਸ੍ਰੀ ਹਰਿ ਗੋਬਿੰਦ ਜੀ ਰਾਖਾ . . .। ਗੁਰੂ ਕੀ ਕੜਾਹੀ ਕੀ। ਅਥਿਤੀ ਗਰੀਬ ਗੁਰਬੇ ਕੋ ਦਾਨ ਦੀਆ।*[੧੪]

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹਾਲਾਤਾਂ ਦੇ ਮੱਦੇਨਜ਼ਰ ਮਾਤਾ ਗੰਗਾ ਜੀ ਤੇ ਪਤਨੀ ਮਾਤਾ ਦਮੋਦਰੀ ਜੀ ਨਾਲ ਮਾਲਵੇ ਦੇ ਖੇਤਰ ਡਰੋਲੀ ਵਿਖੇ ਟਿਕਾਣਾ ਕੀਤਾ। ਉਸ ਸਮੇਂ ਡਰੋਲੀ ਘਣੇ ਜੰਗਲ ਵਾਲਾ ਇਲਾਕਾ ਸੀ। ਇੱਥੇ ਲੱਗਭਗ ਡੇਢ ਸਾਲ ਰਹਿਣ ਉਪਰੰਤ ਗੁਰੂ ਸਾਹਿਬ ਨੇ ਗੋਇੰਦਵਾਲ ਸਾਹਿਬ ਵਿਖੇ ਪਿਆਨਾ ਕੀਤਾ। ਭੱਟ ਵਹੀ ਇਸ ਦੀ ਗਵਾਹੀ ਇਉਂ ਭਰਦੀ ਹੈ:

*ਗੁਰੂ ਹਰਿਗੋਬਿੰਦ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ ਬਾਸੀ ਗੁਰੂ ਕਾ*

*ਚਕ ਪਰਗਣਾ ਨਿਝਰਿਆਲਾ . . . ਜੇਠ ਮਾਸੇ ਸੁਦੀ ਅਸ਼ਟਮੀ ਕੇ ਦਿਹੁ ਗੋਇੰਦਆਲ (ਗੋਇੰਦਵਾਲ) ਸੇ ਜੰਗਲ ਦੇਸ ਗ੍ਰਾਮ ਡਰੋਲੀ ਪਰਗਣਾ ਡਗਰੂ ਭਾਈ ਸਾਈਂਦਾਸ ਕੇ ਗ੍ਰਿਹਿ ਮੇਂ ਆਏ। ਗੈਲੋਂ ਮਾਤਾ ਗੰਗਾ ਦੇਈ ਤੇ ਇਸਤਰੀ ਦਮੋਦਰੀ ਜੀ ਆਈ। ਏਕ ਬਰਖ ਛੇ ਮਾਸ ਡਰੋਲੀ ਗ੍ਰਾਮ ਮੇਂ ਬਾਸ ਕਰਕੇ ਗੋਇੰਦਆਲ ਆਏ*[੧੫]

ਭੱਟ ਵਹੀ ਦੀ ਗਵਾਹੀ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪਹਿਲੇ ਪੁੱਤਰ ਬਾਬਾ ਗੁਰਦਿੱਤਾ ਜੀ ਦਾ ਜਨਮ ਡਰੋਲੀ ਵਿਖੇ ਹੀ ਹੋਇਆ :

*ਬਧਾਈ ਲੀ ਗੁਰਦਿਤਾ ਕੀ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਕਾ ਪੋਤਾ ਗੁਰੂ ਅਰਜਨ ਜੀ ਕਾ . . . ਅੰਸੂ ਕੀ ਪੂਰਨਮਾ ਕੇ ਦਿਹੁ ਮਾਤਾ ਦਮੋਦਰੀ ਕੇ ਉਦਰ ਥੀਂ। ਸੁਭ ਘਰੀ ਜਨਮ ਹੋਆ ਗ੍ਰਾਮ ਡਰੋਲੀ ਕੇ ਮਲਾਨ ਜੰਗਲ ਦੇਸ ਮੇਂ। . . . ਗੁਰੂ ਕੀ ਕੜਾਹੀ ਕੀ।*[੧੬]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਗੋਇੰਦਵਾਲ ਸਾਹਿਬ ਵਿਖੇ ਪਰਤਨ ਉਪਰੰਤ ਸਰਕਾਰੀ ਹੁਕਮਾਂ ਤਹਿਤ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ ਗਿਆ। ਗੁਰੂ ਸਾਹਿਬ ਦੇ ਕਿਲ੍ਹੇ ਵਿੱਚੋਂ ਰਿਹਾਅ ਹੋਣ ਬਾਰੇ ਭੱਟ ਵਹੀ ਵਿਚ ਇਸ ਤਰ੍ਹਾਂ ਹਵਾਲਾ ਮਿਲਦਾ ਹੈ:

*ਗੁਰੂ ਹਰਿ ਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਦੇਵ ਜੀ ਕਾ ਸੋਢੀ ਖਤ੍ਰੀ ਚਕ ਗੁਰੂ ਕਾ ਪ੍ਰਗਣਾ ਨਿਝਰਆਲਾ . . . ਗੁਰੂ ਜੀ ਬਾਵਨ ਰਾਜਯੋਂ ਕੇ ਗੈਲ ਗੜ੍ਹ ਗੁਆਲੀਅਰ ਸੇ ਬੰਧਨ ਮੁਕਤ ਹੂਏ।*[੧੭]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਦਿਨ ਹਰੀਰਾਮ ਦੇ ਘਰ ਰਹਿ ਕੇ ਗਵਾਲੀਅਰ ਤੋਂ ਵਿਦਾਇਗੀ ਲਈ :

*ਨਾਇਕ ਹਰੀਰਾਮ ਦਰੋਗਾ ਬੇਟਾ ਨਾਇਕ ਹਰਬੰਸ ਲਾਲ ਕਾ ਚੰਦਰ ਬੰਸੀ ਜਾਦਵ ਬੜ੍ਹਤੀਆ ਕਨਾਵਤ ਨੇ ਬੰਦੀ ਛੋੜ ਗੁਰੂ ਹਰਿ ਗੋਬਿੰਦ ਜੀ ਕੇ ਬੰਧਨ ਮੁਕਤ ਹੋਨੇ ਕੀ ਖੁਸ਼ੀ ਮੇਂ ਦੀਪਮਾਲਾ ਕੀ। ਏਕ ਦਿਵਸ ਨਾਇਕ ਹਰੀਰਾਮ ਕੇ ਗ੍ਰਿਹਿ ਮੇਂ ਨਿਵਾਸ ਕਰਕੇ ਗੁਆਲੀਅਰ ਸੇ ਬਿਦਾਇਗੀ ਲੀ। ਰਾਸਤੇ ਕਾ ਪੰਧ ਮੁਕਾਇ ਆਗਰੇ ਆਇ ਨਿਵਾਸ ਕੀਆ।*[੧੮]

ਇਸ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪੰਜਾਬ ਦੀ ਧਰਤੀ ਉੱਤੇ ਆਉਂਦੇ ਹਨ:

*ਸ੍ਰੀ ਗੁਰੂ ਹਰਿ ਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਦੇਵ ਜੀ ਕਾ ਗੜ ਗਵਾਲੀਅਰ ਸੇ ਬੰਧਨ ਮੁਕਤ ਹੋਏ . . . ਮਧਰ ਦੇਸ਼ ਆਏ . . . ਕਲਾਨੁਰਿ ਪ੍ਰਗਨਾਂ ਬਟਾਲਾ ਮੇਂ ਗੁਰੂ ਜੀ ਕਾ ਆਨਾ ਪਾਇ ਬਾਬਾ ਬੁਢਾ ਜੀ . . . ਬੇਟਾ ਸੁਘੇ ਰੰਧਾਵੇ ਕਾ ਗੁਰਦਾਸ ਬੇਟਾ ਈਸਰ ਦਾਸ ਭੱਲੇ ਕਾ ਮਥਰਾ ਬੇਟਾ ਭਿਖੇ ਭਟ ਕਾ ਪਰਾਗਾ ਬੇਟਾ ਗੋਤਮ ਛਿਬਰ ਕਾ ਬਲੂ ਬੇਟਾ ਮੂਲੇ ਜਲਹਾਨੋ ਕਾ ਹੋਰ ਸਿਖ ਫਕੀਰ ਦਰਸ਼ਨ ਪਾਨੇ ਆਏ।*[੧੯]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਸਿੱਖ ਧਰਮ ਦੇ ਵਿਕਾਸ ਲਈ ਕੀਤੇ ਅਨੇਕ ਕਾਰਜਾਂ ਵਿੱਚੋਂ ਨਗਰ-ਸਥਾਪਤੀ ਦਾ ਕੰਮ ਮਹੱਤਵਪੂਰਨ ਸੀ। ਗੁਰੂ ਸਾਹਿਬ ਨੇ ੧੬੨੦ ਈ. ਵਿਚ ਸ੍ਰੀ ਹਰਿਗੋਬਿੰਦਪੁਰ ਦੀ ਸਥਾਪਨਾ ਕੀਤੀ। ਇਸ ਨਗਰ ਦਾ ਨਾਂ ਅਧਿਆਤਮਿਕ ਪ੍ਰਵਿਰਤੀ ਤੋਂ ਰੱਖਣਾ ਸਪਸ਼ਟ ਕਰਦਾ ਹੈ ਕਿ ਸਦੀਆਂ ਤੋਂ ਲਤਾੜੀ ਜਾ ਰਹੀ ਜਨਤਾ ਅੰਦਰ ਗੁਰੂ ਸਾਹਿਬਾਨ ਨੇ ਇਕ ਨਵੀਂ ਰੌਂਅ ਭਰਨੀ ਸੀ। ਇਸ ਯੋਜਨਾ ਤਹਿਤ ਗੁਰੂ ਸਾਹਿਬਾਨ ਦੀ 'ਜੁਗਤਿ' ਹੀ ਕੰਮ ਕਰ ਰਹੀ ਸੀ। ਗੁਰੂ ਸਾਹਿਬ ਚਾਹੁੰਦੇ ਸਨ ਕਿ 'ਪੰਥ' ਹੇਠ ਇਕੱਠੇ ਹੋ ਰਹੇ ਲੋਕਾਂ ਨੂੰ ਪਰੰਪਰਾਗਤ ਰੀਤਾਂ ਤੋਂ ਦੂਰ ਰੱਖ ਕੇ, ਉਨ੍ਹਾਂ ਨੂੰ ਇਕ ਨਵਾਂ ਭਾਈਚਾਰਾ ਸਥਾਪਿਤ ਕਰਨ ਵਿਚ ਸਫਲਤਾ ਪ੍ਰਾਪਤ ਹੋ ਸਕੇ। ਇਸ ਪ੍ਰਯੋਜਨ ਹੇਠ ਗੁਰੂ ਸਾਹਿਬ ਨੇ ਉਕਤ ਨਗਰ ਵਿਚ ਵੱਖ-ਵੱਖ ਜਾਤਾਂ, ਕਿੱਤਿਆਂ ਅਤੇ ਵਰਗਾਂ ਆਦਿ ਦੇ ਲੋਕ ਵਸਾਏ।

**ਕੀਰਤਪੁਰ ਨਗਰ ਦੀ ਉਸਾਰੀ**

> *ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਨੇ ਬੇਟਾ ਗੁਰਦਿਤਾ ਜੀ ਕੋ ਨਗਰ ਜਊਬਾਲ ਭਾਈ ਹਰੀਏ ਬੜੋਗ ਕੇ ਘਰ ਭੇਜਾ ਗੈਲ ਗੁਰੂ ਬਾਬਾ ਸ੍ਰੀ ਚੰਦ ਜੀ ਆਏ ਕਮਲੀਏ ਅਲਮਸਤ ਕੋ ਸਾਥ ਲੈ ਕੇ ਗੈਲ ਬਾਬਾ ਬੁਢਾ ਭਾਮਦਾਸ ਸਿੰਘਾ ਪ੍ਰੋਹਤ ਖੇਮਾਂ ਚੰਦਨੀਆ ਆਇਆ ਸਾਲ ਸੋਲਾ ਸੈ ਤ੍ਰਾਸੀਆ ਬੇਸਾਖ ਮਾਸ ਕੀ ਪੂਰਨਮਾ ਕੇ ਦਿਹੁ। ਗੁਰੂ ਬਾਬਾ ਜੀ ਕੇ ਪਾਮਨ ਹਾਥੋਂ ਸੇ ਮੋੜੀ ਗਾਡੀ ਬਊਲੀ ਕਾ ਟੱਕ ਲਾਯਾ ਨਗਰੀ ਕਾ ਨਾਉ ਕੀਰਤਪੁਰ ਰਾਖਾ।*[੨੦]

**ਜੰਗਾਂ:** ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਭਾਵੇਂ ਸਮਕਾਲੀ ਹੁਕਮਰਾਨ ਜਹਾਂਗੀਰ ਨਾਲ ਚੰਗੇ ਸੰਬੰਧ ਸਨ, ਪਰੰਤੂ ਜਹਾਂਗੀਰ ਦੀ ਮੌਤ ਤੋਂ ਬਾਅਦ ਜਦੋਂ ਸ਼ਾਹਜਹਾਨ ਬਾਦਸ਼ਾਹ ਬਣਿਆ ਤਾਂ ਉਸ ਨੇ ਗੁਰੂ ਸਾਹਿਬ ਨਾਲ ਵਿਗਾੜ ਪਾ ਲਿਆ। ਸਿੱਟੇ ਵਜੋਂ ਸਿੱਖ ਧਰਮ ਤੇ ਮੁਗ਼ਲ-ਸਰਕਾਰ ਵਿਚ ਹਥਿਆਰਬੰਦ ਜੱਦੋ-ਜਹਿਦ ਸ਼ੁਰੂ ਹੋਈ। ਇਸ ਦੌਰਾਨ ਗੁਰੂ ਸਾਹਿਬ ਨੇ ਮੁਗਲਾਂ ਦੇ ਨਾਲ ਚਾਰ ਜੰਗਾਂ ਲੜੀਆਂ।

ਗੁਰੂ ਸਾਹਿਬ ਨੇ ਇਹ ਜੰਗਾਂ ਕਿਸੇ ਦੁਨਿਆਵੀ ਪ੍ਰਯੋਜਨ ਹਿੱਤ ਨਹੀਂ ਸੀ ਲੜੀਆਂ, ਬਲਕਿ ਇਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਿਸ਼ਨ ਦਾ ਹੀ ਇਕ ਹਿੱਸਾ ਸਨ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਹਲੇਮੀ ਰਾਜ ਦੀ ਸਥਾਪਤੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਲੜੀਆਂ ਜੰਗਾਂ ਮੀਰੀ-ਪੀਰੀ ਦੇ ਸਿਧਾਂਤ ਦਾ ਵਿਹਾਰਕ ਰੂਪ ਸਨ, ਜਿਸ ਦਾ ਸਿੱਧਾ-ਸਿੱਧਾ ਸੰਬੰਧ ਗੁਰੂ-ਸੰਸਥਾ ਅਧੀਨ ਲੋਕ-ਮਾਨਸਿਕਤਾ ਨੂੰ ਉੱਚਿਆਂ ਚੁੱਕਦੇ ਹੋਏ, ਮਨੁੱਖ ਨੂੰ ਸੰਪੂਰਨ ਅਜ਼ਾਦੀ ਬਖਸ਼ਣਾ ਸੀ। ਇੱਥੇ ਇਹ ਵੀ ਵਰਣਨਯੋਗ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ-ਪੀਰੀ ਦੀਆਂ ਕਿਰਪਾਨਾਂ ਧਾਰਨ ਕਰ ਕੇ ਕੋਈ ਨਵੀਂ 'ਜੁਗਤਿ' ਨਹੀਂ ਸੀ ਅਪਣਾਈ, ਬਲਕਿ ਇਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਸ਼ੁਰੂ ਕੀਤੀ 'ਜੁਗਤਿ' ਦੀ ਹੀ ਨਿਰੰਤਰਤਾ ਸੀ।

**ਜੋਤੀ-ਜੋਤਿ:** ਗੁਰੂ ਸਾਹਿਬ ਨੇ ਆਪਣਾ ਅੰਤਿਮ ਟਿਕਾਣਾ ਕੀਰਤਪੁਰ ਸਾਹਿਬ ਵਿਖੇ ਕੀਤਾ। ਕਰਤਾਰਪੁਰ ਤੇ ਫਗਵਾੜੇ ਦੀਆਂ ਜੰਗਾਂ ਤੋਂ ਗੁਰੂ ਸਾਹਿਬ ਦੇ ਜੋਤੀ-ਜੋਤਿ ਸਮਾਉਣ ਤਕ ਦਾ ਅਨੁਮਾਨਿਤ ਸਮਾਂ ਦਸ ਕੁ ਸਾਲ ਦੇ ਕਰੀਬ ਬਣਦਾ ਹੈ। ਕੀਰਤਪੁਰ ਰਹਿੰਦਿਆਂ ਬਾਬਾ ਬੁੱਢਣ ਸ਼ਾਹ, ਬਾਬਾ ਗੁਰਦਿੱਤਾ, (ਮਾਤਾ) ਮਰਵਾਹੀ ਜੀ ਆਦਿ ਦਾ ਪ੍ਰਲੋਕ ਪਿਆਨਾ ਹੋਇਆ ਤੇ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਦੇ ਵਿਆਹ ਤੋਂ ਇਲਾਵਾ, ਉਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸੋਂ ਗੁਰਿਆਈ ਪ੍ਰਾਪਤ ਹੋਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੩ ਮਾਰਚ, ੧੬੪੪ ਈ. ਨੂੰ ਜੋਤੀ-ਜੋਤਿ ਸਮਾ ਗਏ।[੨੧]

## ਹਵਾਲੇ ਅਤੇ ਟਿੱਪਣੀਆਂ


੧. ਇਸ ਤੱਥ ਦੀ ਪੁਸ਼ਟੀ ਗੋਕਲ ਚੰਦ ਨਾਰੰਗ ਦੀ ਪੁਸਤਕ ਦੇ ਨਾਮ (ਸਿੱਖ ਮਤ ਦਾ ਪਰਿਵਰਤਨ ) ਤੋਂ ਹੀ ਹੁੰਦੀ ਹੈ।

੨. Frederic Pincot , *'Sikhism', Dictionary of Islam,* (ed.) Thomas Patrick Hugher, New Delhi, 1982, p. 592.

੩. J.D. Cunnigham, *A History of the Sikhs,* S. Chand & Co., Delhi, 1975 (II edition), p.50.

੪. W.H Mcleod, *The Evolution of the Sikh Community,* Oxford University Press, Delhi, 1975, p. 12.

੫. Arnold Toynbee, *An Historian's Approach to Religion,* OXFORD University Press, London, 1956, p. 113.

੬. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ - ੧/੪੮.

੭. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ - ੨੪/੨੧.

੮. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ - ੩/੧੨.

੯. *ਉਹੀ*, ੩੮/੨੦; ਹੋਰ ਵੇਖੋ: ੧੩/੨੫, ੨੦/੧, ੨੪/੨੫, ੨੬/੩੪, ੩੯/੨.

੧੦. *ਸ਼ਬਦਾਰਥ :* ਦਸਮ ਗ੍ਰੰਥ ਸਾਹਿਬ (ਪੋਥੀ ਪਹਿਲੀ), ਪੰਨਾ ੭੦.

੧੧. ਗੰਡਾ ਸਿੰਘ (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪ (ਦੂਜੀ ਵਾਰ), ਪੰਨੇ ੧੬੪-੬੫.

੧੨. ਗਿਆਨੀ ਗਰਜਾ ਸਿੰਘ ਨੇ ਬੜੀ ਮਿਹਨਤ ਨਾਲ ਭੱਟ ਵਹੀਆਂ ਤਕ ਰਸਾਈ ਕਰਕੇ ਇਨ੍ਹਾਂ ਦੀ ਪੜਚੋਲ ਕਰਨ ਉਪਰੰਤ ਕੁਝ ਨੋਟਸ ਲਏ ਸਨ, ਜਿਹੜੇ ਮੌਜੂਦਾ ਸਮੇਂ ਦੌਰਾਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬਰੇਰੀ ਵਿਚ ਸੁਰੱਖਿਅਤ ਹਨ।

੧੩. *ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ;* ੧੯-੬-੧੫੯੦

੧੪. *ਭੱਟ ਵਹੀ ਮੁਲਤਾਨੀ ਸਿੰਧੀ*

੧੫. *ਭੱਟ ਵਹੀ ਮੁਲਤਾਨੀ ਸਿੰਧੀ*

੧੬. *ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ*

੧੭. ਭੱਟ *ਵਹੀ ਜਾਦੋਬੰਸੀਆਂ* ਬੜਤੀਆਂ ਕੀ

੧੮. ਭੱਟ *ਵਹੀ ਜਾਦੋਬੰਸੀਆਂ* ਬੜਤੀਆਂ ਕੀ

੧੯. ਭੱਟ ਵਹੀ *ਮੁਲਤਾਨੀ ਸਿੰਧੀ* ਖਾਤਾ ਜਲਹਾਨੋ ਕਾ

੨੦. ਭੱਟ ਵਹੀ *ਮੁਲਤਾਨੀ ਸਿੰਧੀ*

੨੧. ਤੇਜਾ ਸਿੰਘ ਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੪੫.


■

# ਭਗਤ ਕਬੀਰ ਜੀ ਦੀ ਮਹਾਨਤਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਭਗਤ ਸਾਹਿਬਾਨ ਨੇ ਆਪਣੀ ਬਾਣੀ ਰਾਹੀਂ ਭਾਰਤੀ ਫ਼ਲਸਫ਼ੇ ਨੂੰ ਇਕ ਨਵਾਂ ਰੰਗ ਦੇਣ ਦਾ ਯਤਨ ਕੀਤਾ ਹੈ। ਇਹ ਨਵਾਂ ਰੰਗ ਸੀ ਰੱਬੀ ਸਾਂਝ ਤੇ ਮਨੁੱਖੀ ਏਕਤਾ ਦਾ। ਬਹੁਤੇ ਭਗਤ ਸਾਹਿਬਾਨ ਅਖੌਤੀ ਨੀਵੀਆਂ ਸ਼੍ਰੇਣੀਆਂ ਵਿੱਚੋਂ ਸਨ। ਉਨ੍ਹਾਂ ਨੇ ਆਪਣੀ ਭਗਤੀ-ਸਾਧਨਾ ਤੇ ਅਨੁਭਵ ਦੀ ਵਿਸ਼ਾਲਤਾ ਨਾਲ ਬ੍ਰਾਹਮਣ ਵਰਗ ਦਾ ਇਹ ਭਰਮ ਦੂਰ ਕਰ ਦਿੱਤਾ ਸੀ ਕਿ ਰੱਬ ਦਾ ਗਿਆਨ ਸਿਰਫ਼ ਬ੍ਰਾਹਮਣ ਦੇ ਮਨ ਵਿਚ ਹੀ ਉਪਜ ਸਕਦਾ ਹੈ ਤੇ ਅਖੌਤੀ ਨੀਵੇਂ ਸਮਝੇ ਜਾਂਦੇ ਲੋਕਾਂ ਨੂੰ ਰੱਬੀ ਗਿਆਨ ਦੀ ਪ੍ਰਾਪਤੀ ਹੋਣੀ ਅਸੰਭਵ ਹੈ। ਭਗਤ ਕਬੀਰ ਜੀ ਤੋਂ ਪਹਿਲਾਂ ਭਗਤ ਰਵਿਦਾਸ ਜੀ ਨੇ ਇਸ ਵਿਚਾਰਧਾਰਾ ਦਾ ਅਰੰਭ ਕਰ ਦਿੱਤਾ ਸੀ। ਭਗਤ ਕਬੀਰ ਜੀ ਨੇ ਇਸ ਵਿਚ ਹੋਰ ਤੀਖਣਤਾ, ਸਪਸ਼ਟਤਾ ਤੇ ਵਿਸ਼ਾਲਤਾ ਦਾ ਸੰਚਾਰ ਕੀਤਾ।

ਭਗਤ ਕਬੀਰ ਜੀ ਦਾ ਜਨਮ ੧੩੯੮ ਈ. ਵਿਚ ਬਨਾਰਸ ਵਿਖੇ ਹੋਇਆ। ਬਨਾਰਸ ਸਦੀਆਂ ਤੋਂ ਹੀ ਬ੍ਰਾਹਮਣਵਾਦ ਦਾ ਗੜ੍ਹ ਰਿਹਾ ਹੈ। ਇੱਥੇ ਜਾਤ-ਪਾਤ ਦੀ ਭਾਵਨਾ ਅਤੇ ਹੋਰ ਬ੍ਰਾਹਮਣੀ ਰਸਮਾਂ ਦਾ ਬੜਾ ਜ਼ੋਰ ਸੀ। ਇੱਥੇ ਪਰਮਾਤਮਾ ਨੂੰ ਮੂਰਤੀਆਂ ਦੇ ਰੂਪ ਵਿਚ ਪੂਜਿਆ ਜਾਂਦਾ ਸੀ। ਇਹ ਰੱਬ ਦਾ ਰੂਪ ਸਿਰਫ਼ ਹਿੰਦੂ ਉੱਚ-ਜਾਤੀਆਂ ਤਕ ਹੀ ਸੀਮਤ ਸੀ। ਮੁਸਲਮਾਨਾਂ ਅਤੇ ਅਛੂਤਾਂ ਨੂੰ ਰੱਬ ਤੋਂ ਦੂਰ ਤੇ ਬੁਰੇ ਸਮਝਿਆ ਜਾਂਦਾ ਸੀ। ਇਸਲਾਮ ਵਾਲੇ ਹਿੰਦੂਆਂ ਨੂੰ ਕਾਫ਼ਰ ਸਮਝਦੇ ਸਨ। ਭਗਤ ਕਬੀਰ ਜੀ ਦਾ ਅਨੁਭਵ ਬ੍ਰਾਹਮਣ ਸੋਚ ਤੋਂ ਕਿਤੇ ਵਿਸ਼ਾਲ ਤੇ ਡੂੰਘਾ ਸੀ। ਉਹ ਅੱਲ੍ਹਾ ਤੇ ਰਾਮ ਵਿਚ ਕੋਈ ਅੰਤਰ ਨਹੀਂ ਕਰਦੇ ਸਨ। ਉਨ੍ਹਾਂ ਦਾ ਪਰਮਾਤਮਾ ਮੰਦਰਾਂ ਵਿਚ ਨਹੀਂ ਸਗੋਂ ਸਾਰੀ ਲੋਕਾਈ ਵਿਚ ਵੱਸਦਾ ਵਿਖਾਈ ਦਿੰਦਾ ਸੀ। ਉਸ ਪਰਮਾਤਮਾ ਨੇ ਜੋਤ ਰੂਪ ਹੋ ਕੇ ਸਭ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਇਸ ਲਈ ਉਸ ਨੂੰ ਸਾਰੇ ਮਨੁੱਖ ਬਰਾਬਰ ਹਨ, ਇਨ੍ਹਾਂ ਵਿਚ ਕੋਈ ਅੰਤਰ ਨਹੀਂ ਹੈ। ਪਰਮਾਤਮਾ ਦਾ ਇਹ ਰੂਪ ਬ੍ਰਾਹਮਣ ਵਰਗ ਤੇ ਇਸਲਾਮ ਦੇ ਪੂਜਾ-ਵਿਧਾਨ ਅਤੇ ਕਰਮ-ਕਾਂਡ ਦੇ ਤੰਗ ਦਾਇਰੇ ਦੇ ਟਾਕਰੇ 'ਤੇ ਵਿਸ਼ਾਲ ਅਤੇ ਵਿਆਪਕ ਸੀ। ਭਗਤ ਕਬੀਰ ਜੀ ਦੇ ਇਸ ਸ਼ਬਦ ਵਿੱਚੋਂ ਅੰਤਮ ਸੱਚ ਸਪਸ਼ਟ ਰੂਪ ਵਿਚ ਉਜਾਗਰ ਹੁੰਦਾ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥*

*(ਪੰਨਾ ੧੩੪੯-੫੦)*

---

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਬ੍ਰਾਹਮਣਵਾਦ ਪਰਮਾਤਮਾ ਨੂੰ ਅਮਲੀ ਤੌਰ 'ਤੇ ਮਨੁੱਖ ਦੀ ਮੂਰਤੀ ਦੇ ਰੂਪ ਵਿਚ ਹੀ ਵੇਖਦਾ ਆਇਆ ਹੈ। ਇਸ ਧਾਰਨਾ ਨੇ ਭਾਰਤੀ ਸੋਚ ਨੂੰ ਸੀਮਤ ਹੀ ਰੱਖਿਆ ਹੈ। ਇਸੇ ਸੰਕੁਚਿਤ ਆਧਾਰ ਕਾਰਨ ਹੀ ਭਾਰਤੀ ਕਿਰਦਾਰ ਵਿਚ ਹਿਰਦੇ ਦੀ ਵਿਸ਼ਾਲਤਾ ਤੇ ਭਾਈਚਾਰੇ ਦੀ ਭਾਵਨਾ ਦੀ ਸਦਾ ਅਣਹੋਂਦ ਹੀ ਰਹੀ ਹੈ। ਇਸਲਾਮ ਨੇ ਇੱਥੇ ਰਾਜ ਸਥਾਪਿਤ ਕਰ ਕੇ ਦੋ ਸਦੀਆਂ ਵਿਚ ਹੀ ਲੋਕਾਂ ਨੂੰ ਵੱਡੀ ਗਿਣਤੀ ਵਿਚ ਮੁਸਲਮਾਨ ਬਣਾਇਆ ਸੀ, ਪਰ ਸਨਾਤਨ ਧਰਮ ਦੀ ਮਰਯਾਦਾ ਕਰਮ-ਕਾਂਡ ਦੀ ਭਰਮ-ਰੇਖਾ ਵਿਚ ਹੀ ਸੁੰਗੜੀ ਬੈਠੀ ਸੀ। ਭਗਤ ਕਬੀਰ ਜੀ ਬ੍ਰਾਹਮਣਾਂ ਦੇ ਕਾਇਮ ਕੀਤੇ ਭਰਮ ਨੂੰ ਤੋੜ ਦੇਣਾ ਚਾਹੁੰਦੇ ਸਨ। ਉਨ੍ਹਾਂ ਨੇ ਸਖ਼ਤ ਸ਼ਬਦਾਂ ਵਿਚ ਮੂਰਤੀ ਪੂਜਾ ਦਾ ਖੰਡਨ ਕੀਤਾ। ਬਨਾਰਸ ਵਿਚ ਬੈਠ ਕੇ ਮੂਰਤੀ ਪੂਜਾ ਦਾ ਵਿਰੋਧ ਕਰਨਾ ਅਤੇ ਭਗਵਾਨ ਦੀ ਮੂਰਤੀ ਨੂੰ ਪੱਥਰ ਕਹਿ ਦੇਣਾ ਇਕ ਵੱਡੀ ਦਲੇਰੀ ਦਾ ਕਦਮ ਸੀ। ਉਨ੍ਹਾਂ ਨੇ ਇਸ ਵਿਚਾਰ ਨੂੰ ਬਹੁਤ ਸੁੰਦਰ ਤੇ ਰਸੀਲੇ ਢੰਗ ਨਾਲ ਬਿਆਨਿਆ ਹੈ। ਮੂਰਤੀ ਪੂਜਾ ਲਈ ਫੁੱਲ-ਪੱਤੀਆਂ ਤੋੜਦੀ ਮਾਲਣੀ ਨੂੰ ਸੰਬੋਧਨ ਕਰ ਕੇ ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥*
*ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ॥*
*ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ॥੨॥*
*ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥*
*ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥*
*ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥*
*ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥੪॥*
*ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ॥*
*ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥੫॥੧॥੧੪॥*

*(ਪੰਨਾ ੪੭੯)*

ਭਗਤ ਕਬੀਰ ਸਾਹਿਬ ਨੇ ਨਿਰਗੁਣ ਬ੍ਰਹਮ ਦਾ ਪ੍ਰਚਾਰ ਕੀਤਾ ਹੈ। ਜਦੋਂ ਤੁਲਸੀ ਦਾਸ ਵਰਗੇ ਕਵੀ ਰਾਮ-ਭਗਤੀ ਦਾ ਪ੍ਰਚਾਰ ਕਰ ਰਹੇ ਸਨ ਤਾਂ ਉਸ ਵੇਲੇ ਭਗਤ ਕਬੀਰ ਜੀ ਨੇ ਨਿਰਗੁਣ ਬ੍ਰਹਮ ਦੀ ਭਗਤੀ ਕੀਤੀ ਸੀ। ਬ੍ਰਾਹਮਣੀ ਵਿਚਾਰਧਾਰਾ ਅਨੁਸਾਰ ਅਵਤਾਰ ਪਰਮਾਤਮਾ ਦਾ ਹੀ ਰੂਪ ਹਨ। ਪਾਰਬ੍ਰਹਮ ਮਨੁੱਖ ਰੂਪ ਧਾਰਨ ਕਰਦਾ ਹੈ; ਕਿਸੇ ਦੇ ਘਰ ਜਨਮ ਲੈਂਦਾ ਹੈ। ਭਗਤ ਕਬੀਰ ਜੀ ਨੇ ਅਵਤਾਰਵਾਦ ਦੇ ਇਸ ਸਿਧਾਂਤ ਨੂੰ ਗ਼ਲਤ ਕਿਹਾ ਹੈ। ਉਨ੍ਹਾਂ ਨੇ ਪਰਮਾਤਮਾ ਉਸੇ ਸ਼ਕਤੀ ਨੂੰ ਮੰਨਿਆ ਹੈ ਜੋ ਜੂਨੀ ਵਿਚ ਨਹੀਂ ਆਉਂਦਾ ਅਤੇ ਜਿਸ ਦਾ ਕੋਈ ਮਾਂ-ਬਾਪ ਨਹੀਂ ਹੈ:

*ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥*

*ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥੧੯॥੭੦॥*

*(ਪੰਨਾ ੩੩੯)*

ਭਗਤ ਕਬੀਰ ਜੀ ਦਾ ਗਿਆਨ ਏਨਾ ਪ੍ਰਚੰਡ ਸੀ ਕਿ ਉਨ੍ਹਾਂ ਦੇ ਸਾਹਮਣੇ ਸਾਰੇ ਝੂਠੇ ਵਿਸ਼ਵਾਸ ਤੇ ਭਰਮ ਠਹਿਰ ਨਹੀਂ ਸਕੇ। ਉਨ੍ਹਾਂ ਦਾ ਗਿਆਨ ਇਕ ਵੱਡਾ ਇਨਕਲਾਬੀ ਗਿਆਨ ਸੀ। ਇਹ ਇਕ ਹਨੇਰੀ ਵਾਂਗ ਸੀ ਜਿਸ ਨੇ ਸਾਰੀਆਂ ਪੁਰਾਤਨ ਰਹੁ-ਰੀਤਾਂ, ਪੂਜਾ ਅਰਚਨਾ ਦੀਆਂ ਵਿਧੀਆਂ ਨੂੰ ਰੱਦ ਕਰ ਦਿੱਤਾ ਸੀ। ਆਪ ਫੁਰਮਾਉਂਦੇ ਹਨ:

*ਦੇਖੌ ਭਾਈ ਗ੍ਹਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥੧॥ਰਹਾਉ॥*

*(ਪੰਨਾ ੩੩੧)*

ਉਨ੍ਹਾਂ ਨੂੰ ਸੱਚ ਦਾ ਪ੍ਰਤੱਖ ਗਿਆਨ ਸੀ। ਉਨ੍ਹਾਂ ਦੇ ਸਭ ਸ਼ੰਕੇ ਦੂਰ ਹੋ ਚੁਕੇ ਸਨ। ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ ਬ੍ਰਾਹਮਣ, ਕਾਜ਼ੀ ਤੇ ਜੋਗੀ ਕੂੜ ਦਾ ਪ੍ਰਚਾਰ ਕਰ ਰਹੇ ਹਨ ਤੇ ਲੋਕਾਂ ਨੂੰ ਭੁਲੇਖਿਆਂ ਵਿਚ ਪਾ ਕੇ ਲੁੱਟ-ਖਸੁੱਟ ਕਰ ਰਹੇ ਹਨ, ਲੋਕਾਂ 'ਤੇ ਜ਼ੁਲਮ ਕਰ ਰਹੇ ਹਨ। ਭਗਤ ਕਬੀਰ ਜੀ ਨੇ ਸੱਚ ਦਾ ਢੰਡੋਰਾ ਦਿੱਤਾ ਅਤੇ ਇਨ੍ਹਾਂ ਤਿੰਨਾਂ ਵਰਗਾਂ ਦੇ ਝੂਠ ਦਾ ਪਾਜ ਉਘਾੜਿਆ। ਉਨ੍ਹਾਂ ਨੇ ਬ੍ਰਾਹਮਣ ਨੂੰ ਕਿਹਾ ਕਿ ਜਿਸ ਜਨੇਊ ਦਾ ਤੂੰ ਮਾਣ ਕਰਦਾ ਹੈਂ, ਇਹੋ ਜਿਹੇ ਧਾਗੇ ਸਾਡੇ ਘਰ ਬਹੁਤ ਹਨ, ਕਿਉਂਕਿ ਉਨ੍ਹਾਂ ਦੇ ਮਾਂ-ਬਾਪ ਜੁਲਾਹੇ ਸਨ ਤੇ ਕੱਪੜਾ ਬੁਣਨ ਦਾ ਕੰਮ ਕਰਦੇ ਸਨ:

*ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥*
*ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥੧॥* *(ਪੰਨਾ ੪੮੨)*

ਉਨ੍ਹਾਂ ਨੇ ਮੁਸਲਮਾਨ ਕਾਜ਼ੀ ਨੂੰ ਵੀ ਕਿਹਾ ਕਿ ਉਸ ਪਰਮਾਤਮਾ ਦਾ ਧਿਆਨ ਧਰ, ਜਿਸ ਨੇ ਹਿੰਦੂ ਮੁਸਲਮਾਨ ਦੋਵੇਂ ਬਣਾਏ ਹਨ, ਜੋ ਦੋਵਾਂ ਦਾ ਸਾਂਝਾ ਹੈ। ਜਿਹੜੇ ਪਰਮਾਤਮਾ ਦਾ ਗਿਆਨ ਨਹੀਂ ਰੱਖਦੇ, ਸਿਰਫ਼ ਕੁਰਾਨ ਆਦਿ ਪੁਸਤਕਾਂ ਦਾ ਵਿਖਿਆਨ ਹੀ ਕਰਦੇ ਹਨ ਉਨ੍ਹਾਂ ਨੂੰ ਸਹੀ ਮਾਰਗ ਉੱਪਰ ਚੱਲ ਰਹੇ ਨਹੀਂ ਕਿਹਾ ਜਾ ਸਕਦਾ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਕਾਜੀ ਤੈ ਕਵਨ ਕਤੇਬ ਬਖਾਨੀ॥*
*ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ਰਹਾਉ॥*

*(ਪੰਨਾ ੪੭੭)*

ਉਨ੍ਹਾਂ ਨੇ ਜੋਗੀ ਨੂੰ ਆਖਿਆ ਕਿ ਨੰਗੇ ਫਿਰਨ ਨਾਲ, ਸਿਰ ਮੁਨਾਉਣ ਨਾਲ ਤੇ ਬਿੰਦ ਰੱਖਣ ਨਾਲ ਜੋਗੀ ਨਹੀਂ ਹੋਇਆ ਜਾਂਦਾ, ਜੇ ਅਜਿਹਾ ਹੁੰਦਾ ਤਾਂ ਜੰਗਲ ਦਾ ਜਾਨਵਰ, ਭੇਡ ਅਤੇ ਖੁਸਰਾ ਪਰਮਗਤੀ ਨੂੰ ਪ੍ਰਾਪਤ ਹੋ ਜਾਂਦੇ:

*ਨਗਨ ਫਿਰਤ ਜੌ ਪਾਈਐ ਜੋਗੁ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥*
*ਕਿਆ ਨਾਗੇ ਕਿਆ ਬਾਧੇ ਚਾਮ॥*
*ਜਬ ਨਹੀ ਚੀਨਸਿ ਆਤਮ ਰਾਮ॥੧॥ਰਹਾਉ॥*

*ਮੂਡ ਮੁੰਡਾਏ ਜੌ ਸਿਧਿ ਪਾਈ॥*
*ਮੁਕਤੀ ਭੇਡ ਨ ਗਈਆ ਕਾਈ॥੨॥*
*ਬਿੰਦੁ ਰਾਖਿ ਜੌ ਤਰੀਐ ਭਾਈ॥*
*ਖੁਸਰੈ ਕਿਉ ਨ ਪਰਮ ਗਤਿ ਪਾਈ॥੩॥* *(ਪੰਨਾ ੩੨੪)*

ਉਨ੍ਹਾਂ ਨੇ ਬ੍ਰਾਹਮਣਾਂ ਦੇ ਜਾਤੀ ਅਭਿਮਾਨ ਦਾ ਖੰਡਨ ਕੀਤਾ ਹੈ। ਸਪਸ਼ਟ ਤੌਰ 'ਤੇ ਕਿਹਾ ਹੈ ਕਿ ਜੋ ਬ੍ਰਹਮ ਦੀ ਵਿਚਾਰ ਕਰਦਾ ਹੈ ਉਹ ਹੀ ਸੱਚਾ ਬ੍ਰਾਹਮਣ ਹੈ। ਕਿਸੇ ਜਾਤੀ ਵਿਚ ਜਨਮ ਲੈਣ ਕਰਕੇ ਕੋਈ ਬ੍ਰਾਹਮਣ ਜਾਂ ਸ਼ੂਦਰ ਨਹੀਂ ਬਣ ਜਾਂਦਾ। ਉਨ੍ਹਾਂ ਦੇ ਬਚਨ ਹਨ:

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥* *(ਪੰਨਾ ੩੨੪)*

ਉਨ੍ਹਾਂ ਨੂੰ ਬ੍ਰਾਹਮਣ ਵਰਗ ਵਿਚ ਕਿਸੇ ਵੀ ਤਰ੍ਹਾਂ ਦਾ ਕੋਈ ਧਾਰਮਿਕ ਸੱਚ ਨਜ਼ਰ ਨਹੀਂ ਆਇਆ। ਇਸ ਨੇ ਲੋਕਾਂ ਨੂੰ ਧੋਖਾ ਦੇਣ ਲਈ ਹੀ ਇਹ ਰੂਪ ਧਾਰਨ ਕੀਤਾ ਹੈ। ਪ੍ਰਭੂ ਦੇ ਗਿਆਨ ਨਾਲ ਇਸ ਵਰਗ ਦਾ ਕੋਈ ਵਾਸਤਾ ਹੀ ਨਹੀਂ ਹੈ। ਇਨ੍ਹਾਂ ਦੀ ਤਸਵੀਰ ਉਹ ਬਾਣੀ ਵਿਚ ਇੰਜ ਪੇਸ਼ ਕਰਦੇ ਹਨ:

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥* *(ਪੰਨਾ ੪੭੬)*

ਕਾਜ਼ੀ, ਬ੍ਰਾਹਮਣ ਆਦਿ ਪੁਜਾਰੀ ਵਰਗ ਨਾਲੋਂ ਉਹ ਹਰੀ ਦੀ ਭਗਤੀ ਕਰਨ ਵਾਲੇ ਸੰਤਾਂ-ਮਹਾਤਮਾਂ ਨੂੰ ਬਹੁਤ ਉੱਤਮ ਮੰਨਦੇ ਸਨ। ਸੰਤਾਂ, ਭਗਤਾਂ ਦੀ ਮਹਿਮਾ ਦਾ ਉਨ੍ਹਾਂ ਨੇ ਭਰਪੂਰ ਵਰਣਨ ਕੀਤਾ ਹੈ। ਸੰਤਾਂ ਦੀ ਸੰਗਤ ਕਰਨ ਤੇ ਸੰਤਾਂ ਦੀ ਸੇਵਾ ਕਰਨ 'ਤੇ ਬਹੁਤ ਜ਼ੋਰ ਦਿੱਤਾ ਹੈ। ਸੰਤਾਂ ਨੂੰ ਸਿਰਫ਼ ਸੰਤਾਂ ਨਾਲ ਹੀ ਗੋਸ਼ਟੀ ਕਰਨੀ ਚਾਹੀਦੀ ਹੈ। ਅਸੰਤ ਵਿਅਕਤੀਆਂ, ਪਖੰਡੀਆਂ ਤੇ ਨਾਸਤਕਾਂ ਨਾਲ ਝੱਖ ਨਹੀਂ ਮਾਰਨੀ ਚਾਹੀਦੀ:

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥*
*ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥* *(ਪੰਨਾ ੮੭੦)*

ਕਬੀਰ ਸਾਹਿਬ ਪਰਮਾਤਮਾ ਨੂੰ ਸੰਤਾਂ ਦਾ ਰਾਖਾ ਮੰਨਦੇ ਹਨ। ਪਰਮਾਤਮਾ ਸੱਚੇ ਸੰਤਾਂ ਨੂੰ ਸਦਾ ਮਾਣ ਬਖ਼ਸ਼ਦਾ ਹੈ। ਜੋ ਲੋਕ ਸੰਤਾਂ ਦਾ ਵਿਰੋਧ ਕਰਦੇ ਹਨ, ਉਨ੍ਹਾਂ ਨਾਲ ਦੁਤੀਆ-ਭਾਵ ਰੱਖਦੇ ਹਨ ਉਨ੍ਹਾਂ ਨੂੰ ਉਹ ਡੰਨ ਦਿੰਦਾ ਹੈ। ਇਸ ਲਈ ਭਗਤ ਕਬੀਰ ਜੀ ਸਭ ਕੁਝ ਛੱਡ ਕੇ ਪਰਮਾਤਮਾ ਦੀ ਹੀ ਸੇਵਾ ਵਿਚ ਲੀਨ ਰਹਿੰਦੇ ਹਨ। ਉਨ੍ਹਾਂ ਦਾ ਫੁਰਮਾਨ ਹੈ:

*ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥*
*ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥੧॥* *(ਪੰਨਾ ੯੬੯)*

ਉਨ੍ਹਾਂ ਦੀ ਬਾਣੀ ਵਿੱਚੋਂ ਇਹ ਪ੍ਰਮਾਣ ਵੀ ਮਿਲਦਾ ਹੈ ਕਿ ਉਹ ਸਾਬਤ-ਸੂਰਤ ਸਨ। ਉਹ ਆਪ ਪੂਰਨ ਕੇਸਾਧਾਰੀ ਸਨ। ਇਸ ਲਈ ਉਨ੍ਹਾਂ ਨੇ ਉਪਰੋਕਤ ਸ਼ਬਦ ਵਿਚ

ਕੇਸਾਂ ਦਾ ਚੌਰ ਬਣਾ ਕੇ ਹਰੀ ਰੂਪ ਰਾਜੇ 'ਤੇ ਫੇਰਨ ਦਾ ਭਾਵ ਪ੍ਰਗਟ ਕੀਤਾ ਹੈ। ਭਗਤ ਕਬੀਰ ਜੀ ਅਨੁਸਾਰ ਹਰੀ ਹੀ ਸਭ ਤੋਂ ਵੱਡਾ ਰਾਜਾ ਹੈ। ਉਹ ਪਰਜਾ 'ਤੇ ਜ਼ੁਲਮ ਕਰਨ ਵਾਲੇ ਰਾਜਿਆਂ ਨੂੰ ਕੋਈ ਮਹੱਤਵ ਨਹੀਂ ਦਿੰਦੇ। ਉਨ੍ਹਾਂ ਅਨੁਸਾਰ ਦੁਨਿਆਵੀ ਭੂਪਤਿ ਚਾਰ ਦਿਨਾਂ ਦੇ ਪ੍ਰਾਹੁਣੇ ਹਨ ਜੋ ਝੂਠੀ ਸ਼ਾਨ ਵਿਖਾਉਂਦੇ ਹਨ:

*ਕੋਊ ਹਰਿ ਸਮਾਨਿ ਨਹੀ ਰਾਜਾ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥੧॥ਰਹਾਉ॥*
*(ਪੰਨਾ ੮੫੬)*

ਭਗਤ ਕਬੀਰ ਜੀ ਦੇ ਸਮੇਂ ਮੁਹੰਮਦ ਤੁਗ਼ਲਕ ਦਾ ਰਾਜ ਸੀ। ਉਸ ਵੇਲੇ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਇਆ ਜਾਂਦਾ ਸੀ। ਭਗਤ ਕਬੀਰ ਜੀ ਦੀ ਪ੍ਰਸਿੱਧੀ ਬਹੁਤ ਹੋ ਚੁਕੀ ਸੀ। ਕਾਜ਼ੀਆਂ ਦੇ ਚੁਗ਼ਲੀ ਕਰਨ 'ਤੇ ਭਗਤ ਕਬੀਰ ਜੀ ਨੂੰ ਗ੍ਰਿਫ਼ਤਾਰ ਕੀਤਾ ਗਿਆ ਤੇ ਮੁਸਲਮਾਨ ਬਣਨ ਲਈ ਕਿਹਾ ਗਿਆ। ਉਨ੍ਹਾਂ ਦੇ ਇਨਕਾਰ ਕਰਨ 'ਤੇ ਉਨ੍ਹਾਂ ਨੂੰ ਹਾਥੀ ਅੱਗੇ ਬੰਨ੍ਹ ਕੇ ਸੁਟਵਾਇਆ ਗਿਆ ਤੇ ਗੰਗਾ ਵਿਚ ਡੁਬਾਉਣ ਦਾ ਯਤਨ ਕੀਤਾ ਗਿਆ। ਭਗਤ ਨਾਮਦੇਵ ਜੀ ਵਾਂਗ ਉਨ੍ਹਾਂ ਦੀ ਰੱਖਿਆ ਪਰਮਾਤਮਾ ਨੇ ਕੀਤੀ। ਇਸ ਦਾ ਵਰਣਨ ਉਨ੍ਹਾਂ ਦੀ ਬਾਣੀ ਵਿੱਚੋਂ ਇਸ ਤਰ੍ਹਾਂ ਮਿਲਦਾ ਹੈ:

*-ਭੁਜਾ ਬਾਂਧਿ ਭਿਲਾ ਕਰਿ ਡਾਰਿਓ॥*
*ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*
*ਹਸਤਿ ਭਾਗਿ ਕੈ ਚੀਸਾ ਮਾਰੈ॥*
*ਇਆ ਮੂਰਤਿ ਕੈ ਹਉ ਬਲਿਹਾਰੈ॥੧॥* *(ਪੰਨਾ ੮੭੦)*
*-ਗੰਗ ਗੁਸਾਇਨਿ ਗਹਿਰ ਗੰਭੀਰ॥*
*ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥*
*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ਰਹਾਉ॥* *(ਪੰਨਾ ੧੧੬੨)*

ਹਰੀ ਦੇ ਨਾਮ ਵਿਚ ਲੀਨ ਹੋਣ ਕਰਕੇ ਭਗਤ ਕਬੀਰ ਜੀ ਅਜਿਹੀ ਅਵਸਥਾ ਨੂੰ ਪਹੁੰਚ ਚੁੱਕੇ ਸਨ ਜਿੱਥੇ ਕਿ ਮੌਤ ਦਾ ਕੋਈ ਭੈ ਨਹੀਂ ਸੀ। ਉਨ੍ਹਾਂ ਨੇ ਆਪਣੇ ਆਪੇ ਨੂੰ ਛੱਡ ਕੇ ਪਰਮਾਤਮਾ ਦਾ ਪਰਮਾਨੰਦ ਪ੍ਰਾਪਤ ਕਰ ਲਿਆ ਸੀ, ਹੁਣ ਉਹ ਕਿਸੇ ਤਰ੍ਹਾਂ ਵੀ ਮਰ ਨਹੀਂ ਸਨ ਸਕਦੇ। ਉਨ੍ਹਾਂ ਨੇ ਆਪਣੀ ਹੋਂਦ ਪਰਮਾਤਮਾ ਦੀ ਹੋਂਦ ਵਿਚ ਮਿਲਾ ਦਿੱਤੀ ਸੀ। ਇਸ ਤਰ੍ਹਾਂ ਦੀ ਮਰਨੀ ਮਰਨ ਵਾਲਾ ਕਦੇ ਮਰ ਨਹੀਂ ਸੀ ਸਕਦਾ। ਭਾਰਤੀ ਲੋਕ ਮਰਨ ਤੋਂ ਸਦਾ ਡਰਦੇ ਰਹੇ ਹਨ। ਮਰਨ ਤੋਂ ਡਰਦੇ ਉਹ ਕਈ ਤਰ੍ਹਾਂ ਦੇ ਸਾਧਨ ਕਰਦੇ ਸਨ, ਜਪ-ਤਪ ਕਰਦੇ ਸਨ, ਹਵਨ ਯੱਗ ਕਰ ਕੇ ਲੰਮੀ ਉਮਰ ਦੇ ਵਰਦਾਨ ਲੈਂਦੇ ਸਨ। ਭਗਤ ਕਬੀਰ ਜੀ ਨੇ ਲੋਕਾਂ ਦੇ ਮਨਾਂ ਵਿੱਚੋਂ ਮਰਨ ਦਾ ਡਰ ਖ਼ਤਮ ਕੀਤਾ। ਉਨ੍ਹਾਂ ਨੇ ਫੁਰਮਾਇਆ ਹੈ ਕਿ ਪ੍ਰਭੂ ਦੇ ਪ੍ਰੇਮ ਵਿਚ ਜੋ ਆਪਣੇ ਆਪ ਨੂੰ ਰੰਗ ਦਿੰਦਾ ਹੈ ਉਸ ਨੂੰ ਮਰਨ ਦਾ ਕੋਈ ਭੈ ਨਹੀਂ ਰਹਿੰਦਾ, ਉਹਦੇ ਲਈ ਮਰਨਾ ਇਕ ਅਨੰਦਮਈ ਅਨੁਭਵ ਹੋ ਜਾਂਦਾ ਹੈ:

*ਜਿਹ ਮਰਨੈ ਸਭੁ ਜਗਤੁ ਤਰਾਸਿਆ॥*

*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥੧॥*
*ਅਬ ਕੈਸੇ ਮਰਉ ਮਰਨਿ ਮਨੁ ਮਾਨਿਆ॥*
*ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥੧॥ਰਹਾਉ॥* *(ਪੰਨਾ ੩੨੭)*
*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥* *(ਪੰਨਾ ੧੩੬੫)*

ਕਬੀਰ ਸਾਹਿਬ ਇਸ ਜੀਵਨ ਨੂੰ ਇਕ ਵੱਡਾ ਸੰਗਰਾਮ ਮੰਨਦੇ ਹਨ। ਇਸ ਨੂੰ ਵਿਸ਼ੇ-ਵਿਕਾਰਾਂ ਵਿਚ ਨਹੀਂ ਗਵਾ ਦੇਣਾ ਚਾਹੀਦਾ। ਇਹ ਜੂਝ ਮਰਨ ਦਾ ਵੇਲਾ ਹੈ। ਆਪਣੀਆਂ ਵਾਸ਼ਨਾਵਾਂ 'ਤੇ ਕਾਬੂ ਪਾਉਣ ਲਈ ਮਨੁੱਖ ਨੂੰ ਸਦਾ ਯਤਨਸ਼ੀਲ ਤੇ ਸਾਵਧਾਨ ਰਹਿਣਾ ਚਾਹੀਦਾ ਹੈ। ਅਧਿਆਤਮਿਕਤਾ ਦਾ ਖੇਤਰ ਇਕ ਬਿਖਮ ਕਾਰਜ ਹੈ। ਇਸ ਨੂੰ ਕੋਈ ਸੂਰਮਾ ਹੀ ਫਤਿਹ ਕਰ ਸਕਦਾ ਹੈ ਜੋ ਆਪਣੀਆਂ ਮਾਨਸਿਕ ਅਤੇ ਦੁਨਿਆਵੀ ਦੋਵੇਂ ਤਾਕਤਾਂ ਨਾਲ ਲੜ ਸਕੇ। ਉਨ੍ਹਾਂ ਦਾ ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥* *(ਪੰਨਾ ੧੧੦੫)*

ਉਨ੍ਹਾਂ ਦਾ ਸਾਰਾ ਜੀਵਨ ਸੰਘਰਸ਼ ਕਰਦਿਆਂ ਬਤੀਤ ਹੋਇਆ। ਮਨ ਦੇ ਵਿਕਾਰਾਂ ਆਦਿ ਆਤਮਿਕ ਰੁਕਾਵਟਾਂ ਨਾਲ ਲੜਨ ਤੋਂ ਇਲਾਵਾ ਸਮੇਂ ਦੇ ਕਾਜ਼ੀਆਂ, ਬ੍ਰਾਹਮਣਾਂ ਤੇ ਹਾਕਮ ਵਰਗ ਦੇ ਵਿਰੋਧ ਦਾ ਸਾਹਮਣਾ ਵੀ ਉਨ੍ਹਾਂ ਨੂੰ ਕਰਨਾ ਪਿਆ। ਉਨ੍ਹਾਂ ਨੇ ਪ੍ਰੇਮਾ-ਭਗਤੀ ਤੇ ਸਤਿ-ਸੰਤੋਖ ਆਦਿ ਗੁਣਾਂ ਦੇ ਆਸਰੇ ਅੰਤਰਿਕ ਅਤੇ ਬਾਹਰੀ ਵਿਰੋਧੀਆਂ 'ਤੇ ਵਿਜੈ ਪਾਈ ਅਤੇ ਸਿਖਰ ਦੀ ਆਤਮਿਕ ਅਵਸਥਾ ਪ੍ਰਾਪਤ ਕੀਤੀ। ਉਨ੍ਹਾਂ ਦੀ ਬਾਣੀ ਵਿਚ ਇਸ ਜਿੱਤ ਬਾਰੇ ਇੰਞ ਵਰਣਨ ਕੀਤਾ ਗਿਆ ਹੈ:

*ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥*
*ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥*
*ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥*
*ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥੬॥੯॥੧੭॥*
*(ਪੰਨਾ ੧੧੬੧-੬੨)*

ਭਗਤ ਕਬੀਰ ਜੀ ਨੇ ਭਾਰਤ ਦੇ ਸਮਾਜਿਕ, ਧਾਰਮਿਕ ਤੇ ਰਾਜਨੀਤਕ ਜੀਵਨ ਵਿਚ ਵੱਡੀ ਤਬਦੀਲੀ ਲਿਆਂਦੀ। ਉਨ੍ਹਾਂ ਨੇ ਧਰਮ ਨੂੰ ਵਖਰੇਵਿਆਂ ਵਿੱਚੋਂ ਕੱਢ ਕੇ ਸਾਂਝਾ ਰੂਪ ਦਿੱਤਾ। ਮੂਰਤੀ ਪੂਜਾ ਤੇ ਅਵਤਾਰਵਾਦ ਦੀ ਥਾਂ ਨਿਰਗੁਣ ਪੂਜਾ ਨਾਲ ਜੋੜਿਆ। ਕਰਮ-ਕਾਂਡੀ ਤੇ ਡਰਪੋਕ ਬਣਨ ਦੀ ਥਾਂ ਮਨੁੱਖ ਨੂੰ ਕਿਰਿਆਸ਼ੀਲ ਤੇ ਨਿਰਭੈ ਯੋਧਾ ਬਣਾਇਆ। ਮਨੁੱਖ ਦੇ ਜੀਵਨ ਵਿੱਚੋਂ ਮਰਨ ਦਾ ਡਰ ਦੂਰ ਕਰ ਕੇ ਦੁਨਿਆਵੀ ਸੁਖਾਂ ਦਾ ਜਾਚਕ ਹੋਣ ਦੀ ਥਾਂ ਪਰਮਾਨੰਦ ਦਾ ਅਭਿਲਾਖੀ ਬਣਨ ਦਾ ਮਾਰਗ ਦਿਖਾਇਆ। ■

# ਭਗਤ ਰਵਿਦਾਸ ਜੀ ਦੀ ਬਾਣੀ ਦੇ ਸਮਾਜਿਕ ਸਰੋਕਾਰ

*-ਬੀਬੀ ਰਜਵੰਤ ਕੌਰ**

ਭਗਤ ਰਵਿਦਾਸ ਜੀ ਦਾ ਨਾਂ ਉੱਤਰੀ ਭਾਰਤ ਦੀ ਭਗਤ ਪਰੰਪਰਾ ਵਿਚ ਸ਼੍ਰੋਮਣੀ ਭਗਤ-ਕਵੀ ਦੇ ਤੌਰ 'ਤੇ ਸਵੀਕਾਰ ਕੀਤਾ ਜਾਂਦਾ ਹੈ। ਭਗਤ ਰਵਿਦਾਸ ਜੀ ਦੇ ੪੦ ਸ਼ਬਦਾਂ ਤੇ ਇਕ ਸਲੋਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਕੀਤਾ ਗਿਆ ਹੈ। ਉਨ੍ਹਾਂ ਨੇ ਸਮੇਂ ਦੇ ਸਮਾਜ ਵਿੱਚੋਂ ਬੁਰਾਈਆਂ ਕੱਢਣ ਲਈ ਇਕ ਆਦਰਸ਼ ਸਮਾਜ ਦੇ ਸੰਕਲਪ ਨੂੰ ਆਪਣੀ ਬਾਣੀ ਦਾ ਧੁਰਾ ਬਣਾਇਆ ਹੈ। ਮਨੂੰ ਵੱਲੋਂ ਕੀਤੀ ਸਮਾਜਿਕ ਵਰਗ-ਵੰਡ ਭਗਤ ਰਵਿਦਾਸ ਜੀ ਦੇ ਸਮੇਂ ਤਕ ਖ਼ਤਰਨਾਕ ਰੂਪ ਅਖਤਿਆਰ ਕਰ ਚੁੱਕੀ ਸੀ। ਸਮਾਜ ਵਿਚ ਸਭ ਤੋਂ ਪ੍ਰਮੁੱਖ ਸਥਾਨ ਬ੍ਰਾਹਮਣ ਜਾਤ ਨਾਲ ਸੰਬੰਧਿਤ ਵਿਅਕਤੀਆਂ ਦਾ ਸੀ। ਬ੍ਰਾਹਮਣਾਂ ਦੇ ਮੂੰਹੋਂ ਕੱਢਿਆ ਕੋਈ ਵੀ ਸ਼ਬਦ ਵਿਅਰਥ ਨਹੀਂ ਸੀ ਸਮਝਿਆ ਜਾਂਦਾ। ਸਮਾਜ ਵਿਚਲੇ ਇਸ ਸੱਚ ਨੂੰ ਨਕਾਰਨ ਲਈ ਭਗਤ ਰਵਿਦਾਸ ਜੀ ਨੇ ਆਪਣੀ ਅਵਾਜ਼ ਬੁਲੰਦ ਕਰਦਿਆਂ ਕਿਹਾ ਕਿ ਕੋਈ ਵੀ ਵਿਅਕਤੀ ਸ੍ਰੇਸ਼ਟ ਅਥਵਾ ਨੀਵੀਂ ਕੁਲ ਵਿਚ ਜਨਮ ਲੈਣ ਕਾਰਨ ਉੱਚਾ ਜਾਂ ਨੀਵਾਂ ਨਹੀਂ ਹੋ ਸਕਦਾ। ਭਗਤ ਰਵਿਦਾਸ ਜੀ ਨੇ ਦਲਿਤ ਮਾਨਸਿਕਤਾ ਤੋਂ ਉੱਪਰ ਉੱਠ ਕੇ ਸਮਾਜ ਨੂੰ ਬਰਾਬਰੀ ਦਾ ਸੱਚਾ-ਸੁੱਚਾ ਮਾਰਗ ਦਰਸਾਇਆ ਹੈ। ਉਸ ਸਮੇਂ ਵੀ ਅਖੌਤੀ ਨੀਵੀਂ ਸਮਝੀ ਜਾਂਦੀ ਜਾਤੀ (ਚਮਾਰ) ਵਿਚ ਪੈਦਾ ਹੋ ਕੇ ਉੱਚ ਜਾਤੀ ਦੇ ਲੋਕਾਂ ਦੀ ਖੋਖਲੇਪਣ ਵਾਲੀ ਮਾਨਸਿਕਤਾ ਨੂੰ ਨਕਾਰਿਆ ਹੈ। ਉਨ੍ਹਾਂ ਅਨੁਸਾਰ ਪ੍ਰਭੂ-ਪਤੀ ਪਰਮਾਤਮਾ ਦੀ ਦਰਗਾਹ ਵਿਚ ਜਾਤ-ਪਾਤ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਭਗਤ ਰਵਿਦਾਸ ਜੀ ਨੇ ਇਹ ਪ੍ਰਮਾਣਿਤ ਕੀਤਾ ਕਿ ਸਮਾਜਿਕ ਤੌਰ 'ਤੇ ਉੱਚਤਾ ਜਾਂ ਹੀਣਤਾ ਦਾ ਆਧਾਰ ਜਾਤੀ ਨਹੀਂ, ਸਗੋਂ ਵਿਅਕਤੀ ਦੇ ਨੇਕ ਜਾਂ ਬੁਰੇ ਕਰਮ ਹੁੰਦੇ ਹਨ। ਇਸੇ ਹੀ ਸੰਦਰਭ ਵਿਚ ਭਗਤ ਰਵਿਦਾਸ ਜੀ ਫੁਰਮਾਉਂਦੇ ਹਨ:

*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥* *(ਪੰਨਾ ੪੮੬)*

ਉਨ੍ਹਾਂ ਨੇ ਸਮਾਜ ਵਿਚ ਨੀਵੇਂ ਸਮਝੇ ਜਾਂਦੇ ਲੋਕਾਂ ਵਿਚ ਆਤਮ-ਵਿਸ਼ਵਾਸ ਦੀ ਭਾਵਨਾ ਪੈਦਾ ਕਰ ਕੇ ਉਨ੍ਹਾਂ ਵਿਚ ਸਮਾਜਿਕ ਤੌਰ 'ਤੇ ਬਰਾਬਰੀ ਦਾ ਮੁੱਢ ਬੰਨ੍ਹਿਆ। ਭਗਤ ਰਵਿਦਾਸ ਜੀ ਨੇ ਸਮਕਾਲੀ ਸਮਾਜ ਨੂੰ ਆਦਰਸ਼ ਰੂਪ ਵਿਚ ਵੇਖਣ-ਚਿਤਵਣ ਦਾ ਜੋ ਸੰਕਲਪ ਲਿਆ ਹੈ, ਉਹ ਅਦੁੱਤੀ, ਲਾਸਾਨੀ ਤੇ ਬੇਮਿਸਾਲ ਹੈ। ਉਨ੍ਹਾਂ ਨੇ

**ਪੰਜਾਬੀ ਲੈਕਚਰਾਰ, ਸ. ਸੀ. ਸੈ. ਸਕੂਲ, ਪਿੰਡ ਮਚਾਕੀ ਮੱਲ ਸਿੰਘ, ਜ਼ਿਲ੍ਹਾ ਫਰੀਦਕੋਟ-੧੫੧੨੦੩। ਮੋ: +੯੧੯੧੪੬੭-੨੨੪੧੧*

ਆਪਣੇ ਸੰਕਲਪਿਤ ਸਮਾਜ ਵਿਚਲੇ ਸ਼ਹਿਰ ਦਾ ਨਾਂ 'ਬੇਗਮ ਪੁਰਾ' ਰੱਖਿਆ ਹੈ। 'ਬੇਗਮ ਪੁਰੇ' ਵਿਚ ਊਚ-ਨੀਚ, ਅਮੀਰ-ਗਰੀਬ ਦੀ ਵਰਗ-ਵੰਡ ਅਤੇ ਨਸਲੀ ਵਿਤਕਰੇ ਲਈ ਉੱਕਾ ਹੀ ਥਾਂ ਨਹੀਂ। ਦੁੱਖਾਂ, ਮੁਸੀਬਤਾਂ, ਉਲਝਣਾਂ ਅਤੇ ਚਿੰਤਾਵਾਂ ਤੋਂ ਮੁਕਤ ਉਨ੍ਹਾਂ ਦਾ ਇਹ ਸ਼ਹਿਰ ਅਦਭੁਤ ਤੇ ਅਨੋਖਾ ਪ੍ਰਤੀਤ ਹੁੰਦਾ ਹੈ :

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨਾ ਤਰਸੁ ਜਵਾਲੁ॥* *(ਪੰਨਾ ੩੪੫)*

ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਾਰਲ ਮਾਰਕਸ ਅਤੇ ਮੈਕਸ ਵੈਬਰ ਵਰਗੇ ਸਮਾਜ ਵਿਗਿਆਨੀਆਂ ਅਤੇ ਬੁੱਧੀਜੀਵੀਆਂ ਦੇ ਵਿਵੇਕ ਵਿਚ ਅਜਿਹੇ ਸੰਕਲਪ ਭਗਤ ਰਵਿਦਾਸ ਜੀ ਦੀ ਦਿਵਯ-ਦ੍ਰਿਸ਼ਟੀ ਸਦਕਾ ਹੀ ਉਤਪੰਨ ਹੋਏ ਹੋਣ। ਭਗਤ ਰਵਿਦਾਸ ਜੀ ਨਿਰੋਗ ਅਤੇ ਸਿਹਤਮੰਦ ਸਮਾਜ ਦੇ ਹਾਮੀ ਸਨ। ਉਸ ਸਮੇਂ ਦੇ ਸਮਾਜ ਵਿਚ ਪ੍ਰਚੱਲਿਤ ਨਸ਼ੇ, ਜਿਵੇਂ ਕਿ ਸੁਰਸਰੀ, ਸੁਰਾ ਅਤੇ ਬਾਰੁਨੀ ਆਦਿ ਦੇ ਸੇਵਨ ਤੋਂ ਉਨ੍ਹਾਂ ਨੇ ਮਾਨਵ ਜਾਤੀ ਨੂੰ ਵਰਜਿਆ ਹੈ। ਉਨ੍ਹਾਂ ਅਨੁਸਾਰ ਜਿਵੇਂ ਲੱਕੜ ਨੂੰ ਘੁਣ ਖਾ ਜਾਂਦਾ ਹੈ, ਉਸੇ ਤਰ੍ਹਾਂ ਨਸ਼ੇ ਵੀ ਮਨੁੱਖੀ ਦੇਹ ਨੂੰ ਖਾਤਮੇ ਦੇ ਕੰਢੇ 'ਤੇ ਲੈ ਜਾਂਦੇ ਹਨ। ਭਗਤ ਰਵਿਦਾਸ ਜੀ ਅਨੁਸਾਰ ਜੇਕਰ ਸ਼ਰਾਬ ਵਿਚ ਪਵਿੱਤਰ ਗੰਗਾ ਜਲ ਨੂੰ ਵੀ ਮਿਲਾ ਲਿਆ ਜਾਵੇ ਤਾਂ ਵੀ ਇਹ ਪਵਿੱਤਰ ਨਹੀਂ ਕਹੀ ਜਾ ਸਕਦੀ। ਇਸੇ ਕਾਰਨ ਰਿਸ਼ੀ-ਮੁਨੀ ਤੇ ਸੰਤ-ਮਹਾਤਮਾ ਇਸ ਦਾ ਸੇਵਨ ਕਰਨ ਤੋਂ ਸਦਾ ਨਿਰਲੇਪ ਰਹੇ ਹਨ। ਨਸ਼ਿਆਂ ਨੂੰ ਦੁਰਕਾਰਦੇ ਹੋਏ ਉਹ ਫੁਰਮਾਨ ਕਰਦੇ ਹਨ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥*
*(ਪੰਨਾ ੧੨੯੩)*

ਸੁਰਸਰੀ ਤੋਂ ਭਾਵ ਸ਼ਰਾਬ ਹੈ। ਗੰਗਾ ਅਤੇ ਬਾਰੁਨੀ ਗੰਗਾ ਜਲ ਨਾਲ ਬਣੀ ਹੋਈ ਸ਼ਰਾਬ ਹੈ। ਅਤੀਤ ਵਿਚ ਭੋਗ-ਵਿਲਾਸ ਭਰਿਆ ਜੀਵਨ ਬਤੀਤ ਕਰਦੇ ਹੋਏ ਮਨਮੁਖ ਮਾਨਵ ਅਜਿਹੇ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਦੇ ਰਹੇ ਹਨ। ਭਗਤ ਰਵਿਦਾਸ ਜੀ ਦਾ ਉਪਰੋਕਤ ਸ਼ਬਦ ਮੁਗ਼ਲ ਕਾਲ ਵਿਚ ਪ੍ਰਚਲਿਤ ਨਸ਼ਿਆਂ ਵਿਚ ਲੀਨ ਹੋਏ ਲੋਕ-ਨਜ਼ਰੀਏ 'ਤੇ ਚੋਟ ਕਰਦਾ ਪ੍ਰਤੀਤ ਹੁੰਦਾ ਹੈ।

ਭਗਤ ਰਵਿਦਾਸ ਜੀ ਸਾਦਾ ਜੀਵਨ ਬਤੀਤ ਕਰਨ 'ਤੇ ਬਲ ਦਿੰਦੇ ਹਨ। ਉਨ੍ਹਾਂ ਅਨੁਸਾਰ ਸਮੁੱਚਾ ਮਾਨਵ ਜੀਵਨ ਹੀ ਸੰਘਰਸ਼ਾਂ ਦੀ ਗਾਥਾ ਹੁੰਦੀ ਹੈ। ਉਨ੍ਹਾਂ ਦਾ ਆਪਣਾ ਵਿਅਕਤੀਗਤ ਜੀਵਨ ਵੀ ਕਈ ਤਰ੍ਹਾਂ ਦੇ ਸੰਘਰਸ਼ਾਂ ਵਿੱਚੋਂ ਲੰਘਦਾ ਹੈ। ਇਸ ਦੇ ਕਾਰਨ ਹੀ ਉਹ ਐਸ਼-ਓ-ਇਸ਼ਰਤ ਅਤੇ ਸੰਸਾਰਿਕ ਸੁੱਖ-ਅਰਾਮ ਨੂੰ

ਨਕਾਰਦੇ ਹੋਏ ਫੁਰਮਾਉਂਦੇ ਹਨ:

*ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ॥* *(ਪੰਨਾ ੬੫੯)*

ਉਨ੍ਹਾਂ ਅਨੁਸਾਰ ਪਰਮਾਤਮਾ ਦੇ ਨਾਮ-ਸਿਮਰਨ ਤੋਂ ਬਿਨ੍ਹਾਂ ਉੱਚੇ ਮਹਿਲ ਤੇ ਸੁੰਦਰ ਇਸਤਰੀ ਕੋਈ ਅਹਿਮੀਅਤ ਨਹੀ ਰੱਖਦੇ। ਭਗਤ ਰਵਿਦਾਸ ਜੀ ਸੁਹਾਗਣ ਇਸਤਰੀ ਦਾ ਪ੍ਰਤੀਕ ਵਰਤ ਕੇ ਪਤੀ-ਪਤਨੀ ਦੇ ਪਰਸਪਰ ਰਿਸ਼ਤੇ ਦੀ ਪਵਿੱਤਰਤਾ ਵਜੋਂ ਫੁਰਮਾਨ ਕਰਦੇ ਹਨ ਕਿ ਪਾਕ ਪਤਨੀ ਹੀ ਆਪਣੇ ਪਤੀ-ਪ੍ਰੇਮ ਨੂੰ ਜਾਣ ਸਕਦੀ ਹੈ। ਪਰਮਾਤਮਾ ਦੀ ਅਪਾਰ ਕਿਰਪਾ ਸਦਕਾ ਉਹ ਆਪਣੇ ਮਨ ਦਾ ਹੰਕਾਰ ਤਿਆਗ ਕੇ ਪਤੀ-ਪ੍ਰੇਮ ਵਿਚ ਰੰਗੀ ਸੁਖ ਭੋਗਦੀ ਹੈ:

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ॥* *(ਪੰਨਾ ੭੯੩)*

ਇਸ ਦੇ ਉਲਟ ਦੁਹਾਗਣ ਇਸਤਰੀ ਦੀ ਸਮਾਜਿਕ ਹੈਸੀਅਤ ਬੜੇ ਕਠਿਨ ਕਸ਼ਟਾਂ ਵਿੱਚੋਂ ਗੁਜ਼ਰਦੀ ਹੈ। ਭਗਤ ਰਵਿਦਾਸ ਜੀ ਨੂੰ ਪੂਰਨ ਅਹਿਸਾਸ ਹੈ ਕਿ ਜੀਵ-ਆਤਮਾ ਦਾ ਪਰਮਾਤਮਾ ਨਾਲ ਪੁਨਰ-ਮਿਲਾਪ ਸੰਭਵ ਹੈ, ਜੇਕਰ ਉਹ ਸਵਾਸ-ਸਵਾਸ ਪ੍ਰਭੂ-ਭਗਤੀ ਵਿਚ ਲੀਨ ਹੋ ਕੇ ਨਾਮ ਦਾ ਸਿਮਰਨ ਕਰੇ। ਨਾਮ-ਸਿਮਰਨ ਨਾਲ ਹੀ ਮਨੁੱਖੀ ਜੀਵਨ ਦੇ ਸਰੋਕਾਰ ਤਬਦੀਲ ਹੋ ਸਕਦੇ ਹਨ। ਇਸ ਦੇ ਨਾਲ ਹੀ ਉਹ ਮਨੁੱਖੀ ਜੀਵਨ ਵਿਚ ਸਦਾਚਾਰਕ ਪੱਖਾਂ ਨੂੰ ਵੀ ਲਾਜ਼ਮੀ ਕਰਾਰ ਦਿੰਦੇ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਝੂਠ, ਨਿੰਦਾ ਅਤੇ ਈਰਖਾ ਆਦਿ ਵਰਗੇ ਭੈੜੇ ਸਮਾਜਿਕ ਵਿਕਾਰ ਮਨੁੱਖ ਨੂੰ ਅਨੈਤਿਕ ਬਣਾਉਂਦੇ ਹਨ।ਇਨ੍ਹਾਂ ਅਨੈਤਿਕ ਰੁਚੀਆਂ ਵਿਚ ਗ੍ਰਸਿਆ ਹੋਇਆ ਜੀਵ ਪਰਮਾਤਮਾ ਨੂੰ ਭੁੱਲ ਕੇ ਅਪਰਾਧ ਜਗਤ ਵਿਚ ਪ੍ਰਵੇਸ਼ ਕਰਦਾ ਹੈ। ਇਸ ਦੇ ਨਾਲ ਹੀ ਉਹ ਸੱਚ ਬੋਲਣ, ਨਿਮਰਤਾ ਧਾਰਨ ਕਰਨ, ਲੋੜਵੰਦਾਂ ਦੀ ਮਦਦ ਕਰਨ ਅਤੇ ਮਿੱਠ ਬੋਲੜਾ ਹੋਣ ਆਦਿ ਵਰਗੇ ਗੁਣ ਧਾਰਨ ਕਰਨ ਲਈ ਕਹਿੰਦੇ ਹਨ। ਉਹ ਇਹ ਵੀ ਮੰਨਦੇ ਹਨ ਕਿ ਇਨ੍ਹਾਂ ਉਪਦੇਸ਼ਾਂ ਦਾ ਹੋਕਾ ਦੇਣ ਵਾਲੇ ਲੋਕ ਕਈ ਵਾਰ ਅਜਿਹੇ ਗੁਣਾਂ ਤੋਂ ਖ਼ੁਦ ਨਿਰਲੇਪ ਹੁੰਦੇ ਹਨ।

ਭਗਤ ਰਵਿਦਾਸ ਜੀ ਅਨੁਸਾਰ ਮਨੁੱਖ ਇਸ ਦੁਨਿਆਵੀ ਸੰਸਾਰ ਦੀ ਮੋਹ-ਮਾਇਆ ਵਿਚ ਲੀਨ ਹੋ ਕੇ ਆਪਣਾ ਅਸਲੀ ਕਰਤੱਵ ਭੁੱਲ ਜਾਂਦਾ ਹੈ। ਇਹ ਦਿਸਦਾ ਸੰਸਾਰ ਪਰਿਵਰਤਨਸ਼ੀਲ ਹੈ। ਇੱਥੇ ਕੁਝ ਵੀ ਸਥਾਈ ਨਹੀਂ ਹੈ। ਇਸੇ ਕਾਰਨ ਇਹ ਜਗਤ ਪਸਾਰਾ ਅਸਤਿ ਹੈ। ਅਗਿਆਨਤਾ ਵੱਸ ਮਨੁੱਖ ਅਸਤਿ ਨਾਲ ਜੁੜ ਕੇ ਹਉਮੈਂ ਦਾ ਧਾਰਨੀ ਬਣਦਾ ਹੈ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *(ਪੰਨਾ ੬੫੭)*

ਪਰਮਾਤਮਾ ਦੁਆਰਾ ਬਖ਼ਸ਼ੀ ਬੁੱਧੀ ਤੇ ਗਿਆਨ ਨਾਲ ਹੀ ਮਨੁੱਖ ਦੀ ਹਉਮੈ ਦਾ

ਨਾਸ਼ ਸੰਭਵ ਹੈ। ਭਗਤ ਰਵਿਦਾਸ ਜੀ ਨੇ ਆਪਣੇ ਮਿੱਠੜੇ ਬੋਲਾਂ ਰਾਹੀਂ ਮਨੁੱਖੀ ਏਕਤਾ, ਪ੍ਰਭੂ-ਭਗਤੀ ਅਤੇ ਸਮਾਜਿਕ ਬਰਾਬਰਤਾ ਦੇ ਸਿਧਾਂਤ ਨੂੰ ਆਪਣੀ ਪ੍ਰੇਮ-ਭਾਵਨਾ ਦੇ ਮਾਧਿਅਮ ਰਾਹੀਂ ਦ੍ਰਿਸ਼ਟੀ-ਮੂਲਕ ਕੀਤਾ ਹੈ। ਕੁਦਰਤੀ ਚਿੱਤਰਾਂ, ਬਿੰਬਾਂ ਤੇ ਪ੍ਰਤੀਕਾਂ ਨੇ ਆਪ ਜੀ ਦੀ ਬਾਣੀ ਵਿਚ ਵਿਸ਼ੇਸ਼ ਰੰਗ ਭਰਿਆ ਹੈ:

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ . . .*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥* *(ਪੰਨਾ ੬੫੮)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਬ੍ਰਿਜ, ਪੰਜਾਬੀ, ਸੰਸਕ੍ਰਿਤ, ਫ਼ਾਰਸੀ, ਮਰਾਠੀ, ਰਾਜਸਥਾਨੀ ਅਤੇ ਭੋਜਪੁਰੀ ਭਾਸ਼ਾ ਦੀ ਸ਼ਬਦਾਵਲੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਨ੍ਹਾਂ ਵਿਭਿੰਨ ਖੇਤਰੀ ਭਾਸ਼ਾਵਾਂ ਦੀ ਵਰਤੋਂ ਭਗਤ ਰਵਿਦਾਸ ਜੀ ਨੂੰ ਵਿਭਿੰਨ ਭਾਸ਼ਾਵਾਂ ਦਾ ਗਿਆਤਾ ਦਰਸਾਉਂਦੀ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਦਾ ਕੇਂਦਰੀ ਅਧਾਰ ਮਨੁੱਖ ਨੂੰ ਸਦਾਚਾਰਕ ਜੀਵਨ ਬਤੀਤ ਕਰਨ ’ਤੇ ਬਲ ਦਿੰਦਾ ਹੈ। ਉਨ੍ਹਾਂ ਦੀ ਸੰਪੂਰਨ ਵਿਚਾਰਧਾਰਾ ਸਮਾਜਿਕ, ਅਧਿਆਤਮਿਕ ਅਤੇ ਜਨ-ਕਲਿਆਣ ਦੇ ਹਿੱਤਾਂ ’ਤੇ ਕੇਂਦਰਿਤ ਰਹਿੰਦੀ ਹੋਈ ਉੱਚੀਆਂ ਨੈਤਿਕ ਕਦਰਾਂ-ਕੀਮਤਾਂ ਦਾ ਹੋਕਾ ਦਿੰਦੀ ਹੈ। ਉਨ੍ਹਾਂ ਦੀ ਸ਼ੈਲੀ ਉਪਦੇਸ਼ਾਤਿਮਕਤਾ ਦਾ ਬੋਧ ਕਰਵਾਉਂਦੀ ਪ੍ਰਤੀਤ ਹੁੰਦੀ ਹੈ। ਹੱਥੀਂ ਕਿਰਤ ਕਰਨੀ, ਸਬਰ-ਸੰਤੋਖ ਦੀ ਭਾਵਨਾ ਨੂੰ ਬਰਕਰਾਰ ਰੱਖਣਾ ਅਤੇ ਮਨੁੱਖ ਨੂੰ ਸੱਚੇ ਮਾਰਗ ਦਾ ਪਾਂਧੀ ਬਣਨ ਲਈ ਪ੍ਰੇਰਿਤ ਕਰਨਾ ਆਦਿ ਗੱਲਾਂ ਉਨ੍ਹਾਂ ਦੀ ਬਾਣੀ ਦੇ ਮੂਲ ਸਮਾਜਿਕ ਸਰੋਕਾਰ ਹਨ।

**ਸਹਾਇਕ ਪੁਸਤਕ ਸੂਚੀ**

੧. ਕਲਸੀਆ, ਕ੍ਰਿਸ਼ਨਾ, ੧੯੯੨. *ਗੁਰੂ ਰਵਿਦਾਸ ਜੀ ਦਾ ਭਗਤੀ ਮਾਰਗ,* ਭਾਸ਼ਾ ਵਿਭਾਗ, ਪੰਜਾਬ।

੨. *ਖੋਜ ਪਤ੍ਰਿਕਾ,* ਬਾਣੀਕਾਰ ਵਿਸ਼ੇਸ਼ ਅੰਕ (ਸੰਪਾ. ਡਾ. ਅਮ੍ਰਿਤਪਾਲ ਕੌਰ, ਡਾ.ਗੁਰਨਾਇਬ ਸਿੰਘ, ਡਾ. ਰਾਜਿੰਦਰ ਲਹਿਰੀ) ੨੦੦੩, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੩. *ਖੋਜ ਪਤ੍ਰਿਕਾ,* ਜਨਰਲ ਅੰਕ (ਸੰਪਾ. ਡਾ.ਅਮ੍ਰਿਤਪਾਲ ਕੌਰ, ਡਾ.ਪਰਮੀਤ ਕੌਰ) ੨੦੧੪, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੪. *ਮਹਾਨ ਕੋਸ਼* (ਇਨਸਾਈਕਲੋਪੀਡੀਆ ਆਫ਼ ਸਿੱਖ ਲਿਟਰੇਚਰ) ੨੦੧੧, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ।

■

# ਬਾਰਹ ਮਾਹਾ ਮਾਂਝ ਦੇ ਵਿਸ਼ੇਸ਼ ਪਹਿਲੂ

*-ਡਾ. ਜਸਕਿਰਨ ਕੌਰ**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪੰਜਾਬੀ ਸਾਹਿਤ ਨੂੰ ਦੇਣ ਬਹੁਤ ਮਹਾਨ ਹੈ। ਗੁਰੂ ਸਾਹਿਬ ਤੋਂ ਪਹਿਲਾਂ ਨਾਥ-ਜੋਗੀਆਂ ਦਾ ਸਾਹਿਤ, ਭਗਤ ਸ਼ੇਖ ਫਰੀਦ ਜੀ, ਕਿੱਸਾ ਕਾਵਿ ਦੀਆਂ ਮੁੱਢਲੀਆਂ ਵੰਨਗੀਆਂ, ਲੌਕਿਕ ਸਾਹਿਤ ਤੇ ਕੁਝ ਵਾਰਤਕ ਲਿਖਤਾਂ ਹੋਂਦ ਵਿਚ ਆ ਚੁੱਕੀਆਂ ਸਨ। ਇਸ ਵਿਰਸੇ ਨੂੰ ਅੱਗੇ ਤੋਰਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਵੱਧ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੩੦ ਰਾਗਾਂ ਵਿਚ ਰਚੀ। ਆਪ ਜੀ ਦੀ ਬਾਣੀ ਨਾ ਕੇਵਲ ਆਕਾਰ ਦੀ ਦ੍ਰਿਸ਼ਟੀ ਤੋਂ ਵਧੀਕ ਹੈ, ਸਗੋਂ ਵਿਸ਼ੇ ਦੀ ਦ੍ਰਿਸ਼ਟੀ ਤੋਂ ਵੀ ਵਿਸ਼ਾਲ ਅਤੇ ਬਹੁ-ਦਿਸ਼ਾਵੀ ਹੈ। ਮਹਾਨ ਧਾਰਮਿਕ ਸ਼ਖ਼ਸੀਅਤ ਹੋਣ ਦੇ ਨਾਤੇ ਉਨ੍ਹਾਂ ਦੀ ਬਾਣੀ ਧਾਰਮਿਕ ਅਧਿਆਤਮਿਕ ਅਤੇ ਨੈਤਿਕ ਪੱਖੋਂ ਮਨੁੱਖੀ ਜੀਵਨ ਨੂੰ ਬੜੇ ਯਥਾਰਥ ਅਤੇ ਵਿਸਥਾਰ ਨਾਲ ਸਪਸ਼ਟ ਕਰਦੀ ਹੈ। ਵਿਸ਼ੇ ਪੱਖੋਂ ਉਨ੍ਹਾਂ ਦੀ ਬਾਣੀ ਪਰਮਾਤਮਾ ਦੇ ਸਰਬ-ਵਿਆਪੀ ਸਰੂਪ ਦੀ ਵਿਆਖਿਆ ਕਰਦੀ ਹੈ ਅਤੇ ਇਹ ਗੁਰੂ ਦੀ ਲੋੜ, ਨਾਮ ਸਿਮਰਨ ਦੀ ਮਹਿਮਾ, ਹੁਕਮ/ਰਜ਼ਾ ਵਿਚ ਰਹਿਣ, ਸਦਾਚਾਰ ਅਤੇ ਚੰਗਾ ਜੀਵਨ ਜਿਊਣ, ਸਹਿਜ ਮਾਰਗ ਅਪਣਾਉਣ, ਵਿਸ਼ੇ-ਵਿਕਾਰਾਂ ਅਤੇ ਕਰਮ-ਕਾਂਡਾਂ ਤੋਂ ਮੁਕਤ ਰਹਿਣ ਅਤੇ ਸਰਬੱਤ ਦਾ ਭਲਾ ਚਾਹੁਣ ਵਾਲੀ ਵਿਸ਼ਵ-ਵਿਆਪੀ ਸੋਚ ਦੀ ਲਖਾਇਕ ਹੈ।[੧] ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਅਲੌਕਿਕ ਬਾਣੀ ਰਾਹੀਂ ਜੀਵਨ ਜੁਗਤੀ ਅਤੇ ਜੀਵਨ ਮੁਕਤੀ ਦੇ ਅਨਮੋਲ ਰਤਨ ਬਖ਼ਸ਼ੇ ਹਨ।

ਮੱਧਕਾਲੀਨ ਪੰਜਾਬੀ ਕਾਵਿ ਵਿਚ ਲੋਕ ਕਾਵਿ ਦਾ ਇੱਕ ਬੜਾ ਹਰਮਨ ਪਿਆਰਾ ਰੂਪ 'ਬਾਰਹ ਮਾਹਾ' ਹੈ। ਇਹ ਲੋਕ-ਕਾਵਿ ਵਿਚ ਦੇਸੀ ਬਾਰ੍ਹਾਂ ਮਹੀਨਿਆਂ ਦੇ ਬਦਲਵੇਂ ਕੁਦਰਤੀ ਵਾਤਾਵਰਨ ਦੇ ਆਧਾਰ 'ਤੇ ਪ੍ਰੀਤਮ ਤੋਂ ਵਿਛੜੀ ਬਿਰਹਨੀ ਦੀਆਂ ਵਿਯੋਗ ਪੀੜਾਂ ਨੂੰ ਦਰਸਾਇਆ ਹੁੰਦਾ ਹੈ। ਜੋ ਬਹੁਤ ਪ੍ਰਭਾਵਸ਼ਾਲੀ ਅਤੇ ਹਿਰਦੇ-ਵੇਦਕ ਹੁੰਦਾ ਹੈ। ਗਿਆਰ੍ਹਾਂ ਮਹੀਨਿਆਂ ਵਿਚ ਵਿਯੋਗ ਦੀ ਦਸ਼ਾ ਨੂੰ ਚਿੱਤਰਿਆ ਗਿਆ ਹੁੰਦਾ ਹੈ ਅਤੇ ਅਖੀਰ ਬਾਰ੍ਹਵੇਂ ਮਹੀਨੇ ਵਿਚ ਭਾਰਤੀ ਸੁਖਾਂਤਿਕ ਪਰੰਪਰਾ ਅਨੁਸਾਰ ਸੰਯੋਗ ਦੀ ਸਥਿਤੀ ਪੈਦਾ ਕਰ ਕੇ ਸੁਖ ਅਤੇ ਅਨੰਦ ਦੀ ਪ੍ਰਾਪਤੀ ਦੱਸੀ ਹੁੰਦੀ ਹੈ।[੨] ਪੰਜਾਬੀ ਵਿਚ ਪਹਿਲਾ 'ਬਾਰਹ ਮਾਹਾ' ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰਚਿਤ ਬਾਣੀ 'ਬਾਰਹ ਮਾਹਾ ਤੁਖਾਰੀ' ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬਾਰਹ ਮਾਹਾ ਮਾਂਝ' ਦੀ ਰਚਨਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਤੁਖਾਰੀ ਰਾਗ ਵਾਲਾ ਬਾਰਹ ਮਾਹਾ ਜਿੱਥੇ ਕੁਦਰਤ ਦੇ ਬਿਆਨ

**ਮਕਾਨ ਨੰਬਰ: ੫੨੯, ਬੀ-੧੨, ਕਾਮਰਾਨ ਰੋਡ, ਨੇੜੇ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਣਾ-੧੪੧੦੦੮*
*ਮੋ: +੯੧੯੫੬੭੯-੦੪੪੧੬*

ਦਾ ਉੱਚਤਮ ਨਮੂਨਾ ਹੈ, ਉੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਾਂਝ ਰਾਗ ਵਿਚਲਾ ਬਾਰਹ ਮਾਹਾ ਉਪਦੇਸ਼ਾਤਮਕ ਢੰਗ ਨਾਲ ਮਨੁੱਖਾ ਜੀਵਨ ਨੂੰ ਸਫਲ ਕਰਨ ਦੀ ਪ੍ਰੇਰਨਾ ਦਿੰਦਾ ਹੈ।

ਵਿਸ਼ੇ ਵਸਤੂ ਦੇ ਪੱਖ ਤੋਂ 'ਬਾਰਹ ਮਾਹਾ ਮਾਂਝ' ਵਿਚ ਪ੍ਰਕਿਰਤੀ ਦਾ ਬਿਆਨ, ਜੀਵ ਆਤਮਾ ਦਾ ਪਰਮਾਤਮਾ ਤੋਂ ਵਿਛੋੜਾ, ਵਿਛੋੜੇ ਦਾ ਕਾਰਨ, ਵਿਛੋੜੇ ਦਾ ਦੁੱਖ, ਮਿਲਾਪ ਦਾ ਸਾਧਨ ਮਿਲਾਪ ਉਪਰੰਤ ਮਨੁੱਖ ਦੀ ਆਤਮਿਕ ਅਵਸਥਾ ਦਾ ਵਰਣਨ ਆਦਿ ਇਕ ਵਿਧੀਵਤ ਢੰਗ ਨਾਲ ਕੀਤਾ ਮਿਲਦਾ ਹੈ। ਇਸ ਬਾਰੇ ਸਭ ਕੁਝ ਦਾ ਬਿਆਨ ਜਦ ਇੱਕ ਹੀ ਮਹੀਨੇ ਦੇ ਪ੍ਰਸੰਗ ਵਿਚ ਮਿਲ ਜਾਂਦਾ ਹੈ ਇਸ ਤਰ੍ਹਾਂ ਬਾਰਹ ਮਾਹਾ ਮਾਂਝ ਦਾ ਹਰ ਮਹੀਨਾ ਇਕ ਮੁਕੰਮਲ ਇਕਾਈ ਬਣ ਜਾਂਦਾ ਹੈ। ਜਦ ਕਿ ਲੋਕ-ਕਾਵਿ ਵਿਚਲੇ ਹੋਰ ਬਾਰਹ ਮਾਹਾਂ ਵਿਚ ਸਾਲ ਦੇ ਸ਼ੁਰੂ ਤੋਂ ਲੈ ਕੇ ਅਖੀਰ ਤਕ ੧੦-੧੧ ਮਹੀਨਿਆਂ ਵਿਚ ਬਿਰਹਾ ਦਾ ਉਲੇਖ ਹੁੰਦਾ ਹੈ ਅਤੇ ਅਖੀਰ ਉੱਤੇ ਮਿਲਾਪ ਦੀ ਅਵਸਥਾ ਦਾ ਜ਼ਿਕਰ ਆਉਂਦਾ ਹੈ। ਇਸ ਵਿਲੱਖਣਤਾ ਸਦਕਾ ਬਾਰਹ ਮਾਹਾ ਮਾਂਝ ਲੋਕ-ਕਾਵਿ ਵਿਚਲੇ ਦੂਸਰੇ ਬਾਰਹ ਮਾਹਾਂ ਵਿਚ ਆਪਣੀ ਨਿਵੇਕਲੀ ਥਾਂ ਸਥਾਪਿਤ ਕਰ ਲੈਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਵਿਚ ਮਨੁੱਖ ਦਾ ਜਿਹੜਾ ਜੀਵਨ ਮਨੋਰਥ ਦੱਸਿਆ ਹੈ, ਉਸੇ ਦੀ ਚਰਚਾ ਇਸ ਬਾਰਹ ਮਾਹਾ ਵਿਚ ਕੀਤੀ ਗਈ ਹੈ। ਸਮੁੱਚੀ ਬਾਣੀ ਦਾ ਮਨੋਰਥ ਮਨੁੱਖ ਨੂੰ ਅਗਿਆਨਤਾ, ਵਿਸ਼ੇ-ਵਿਕਾਰਾਂ, ਔਗੁਣਾਂ, ਬੁਰਾਈਆਂ ਅਤੇ ਕੁਰੀਤੀਆਂ ਵਿੱਚੋਂ ਕੱਢ ਕੇ ਨੈਤਿਕਤਾ ਦੇ ਰਾਹ ਵੱਲ ਤੋਰਦੇ ਹੋਏ ਪਰਮਾਤਮਾ ਨਾਲ ਜੋੜਨਾ ਹੈ। ਪਰਮਾਤਮਾ ਨਾਲ ਜੁੜੇ ਹੋਏ ਜੀਵਾਂ ਲਈ ਗੁਰਬਾਣੀ ਵਿਚ ਗੁਰਮੁਖ, ਸਚਿਆਰ, ਜੀਵਨ-ਮੁਕਤ ਆਦਿ ਸ਼ਬਦਾਂ ਦੀ ਵਰਤੋਂ ਹੋਈ ਮਿਲਦੀ ਹੈ।[੩] ਸੋ ਬਾਰਹ ਮਾਹਾ ਕੇਵਲ ਅਧਿਆਤਮਿਕਤਾ ਵੱਲੋਂ ਹੀ ਮਹੱਤਵਪੂਰਨ ਨਹੀਂ, ਸਗੋਂ ਇਹ ਵਿਅਕਤੀਤਵ ਵੱਲੋਂ ਵੀ ਅਮੋਲਕ ਵਿਰਸਾ ਹੈ। ਇਸ ਵਿਚ ਮਾਨਸ ਦੀ ਅਧਿਆਤਮਿਕ ਯਾਤਰਾ ਮਾਇਆ ਤੋਂ ਨਾਮ ਜਾਂ ਵਿਜੋਗ ਤੋਂ ਸੰਜੋਗ ਤਕ ਜਾਣ ਦੀ ਨਿਰਧਾਰਿਤ ਕੀਤੀ ਗਈ ਹੈ।

ਇਸ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਧਿਆਤਮਿਕ ਸਿਧਾਂਤ ਨੂੰ ਪ੍ਰਗਟਾਉਂਦਿਆਂ ਹੋਇਆਂ ਜੀਵ ਰੂਪੀ ਇਸਤਰੀ ਦਾ ਪ੍ਰਭੂ ਪਤੀ ਤੋਂ ਵਿਛੋੜੇ ਦੇ ਹਾਲ ਦਾ ਵਰਣਨ ਕੀਤਾ ਹੈ। ਜੀਵ ਆਤਮਾ ਵਿਰਲਾਪ ਕਰਦੀ ਹੈ ਅਤੇ ਪ੍ਰਭੂ ਮਿਲਾਪ ਦੇ ਸਾਧਨ ਸੋਚਦੀ ਹੈ, ਸਾਧ-ਸੰਗਤ ਦੀ ਸ਼ਰਨ ਆ ਕੇ ਪਰਮਾਤਮਾ ਦੇ ਨੇੜੇ ਆਉਂਦੀ ਹੈ। ਉਸ ਦੇ ਲੜ ਲੱਗਦੀ ਹੈ, ਪਰ ਇਹ ਉਸ ਪ੍ਰਭੂ-ਪਤੀ ਦੀ ਮਿਹਰ ਜਾਂ ਕਿਰਪਾ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਸਿਰਫ਼ ਸਿਮਰਨ ਹੀ ਚੰਗੇਰਾ ਰੂਪ ਹੈ। ਇਹ ਜਗਤ ਕਰਮ-ਭੂਮੀ ਹੈ। ਜਿਸ ਤਰ੍ਹਾਂ ਕਰਮ ਕੀਤੇ ਜਾਣਗੇ, ਉਸੇ ਤਰ੍ਹਾਂ ਦੇ ਫਲ ਜ਼ਰੂਰ ਪ੍ਰਾਪਤ ਹੋਣਗੇ। ਇਹ ਬਾਣੀ ਅਜਿਹਾ ਇਸ਼ਾਰਾ ਕਰਦੀ ਹੈ:

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥* (ਪੰਨਾ ੧੩੩)

ਗੁਰੂ ਸਾਹਿਬ ਨੇ ਇਸ ਬਾਣੀ ਵਿਚ ਹਰ ਮਹੀਨੇ ਦੀ ਰੁਚੀ ਅਤੇ ਸੁਭਾਅ ਨੂੰ ਮਨੁੱਖ ਜੀਵਨ 'ਤੇ ਢੁਕਾਇਆ ਹੈ। ਜਿਵੇਂ ਹਾੜ ਦੇ ਮਹੀਨੇ ਦੀ ਤਪਸ਼ ਉਨ੍ਹਾਂ ਵਿਜੋਗਣਾਂ ਲਈ ਅਤਿ ਦੁਖਦਾਈ ਹੈ ਜਿਨ੍ਹਾਂ ਪਾਸ ਪਿਆਰਾ ਪ੍ਰਭੂ ਪਤੀ ਨਹੀਂ ਹੈ। ਇਸੇ ਤਰ੍ਹਾਂ ਜੋ ਜੀਵ ਪ੍ਰਭੂ ਪਤੀ ਨੂੰ ਛੱਡ ਕੇ ਸੰਸਾਰਕ ਕੰਮਾਂ ਵਿਚ ਰੁੱਝ ਗਏ ਹਨ ਜਾਂ ਕੁਕਰਮਾਂ ਕਰਕੇ ਪਰਮਾਤਮਾ ਤੋਂ ਵਿਛੜ ਜਾਂਦੇ ਹਨ, ਉਹ ਖੁਆਰ ਹੋ ਜਾਂਦੇ ਹਨ:

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥* *(ਪੰਨਾ ੧੩੪)*

ਪਰ ਇਸ ਦੇ ਬਾਵਜੂਦ ਵੀ ਗੁਰੂ ਸਾਹਿਬ ਸਾਧਕ ਨੂੰ ਮਾਯੂਸ ਨਹੀਂ ਹੋਣ ਦਿੰਦੇ ਅਤੇ ਆਸ਼ਾਵਾਦੀ ਸਥਿਤੀ ਵਿਚ ਵਿਚਰਦੇ ਹੋਏ ਦੱਸਦੇ ਹਨ ਕਿ ਇਹ ਹਾੜ ਸੁਹਾਵਣਾ ਹੋ ਜਾਂਦਾ ਹੈ, ਜੇਕਰ ਅੰਦਰ ਪਿਆਰਾ ਆ ਵੱਸੇ। ਕੇਵਲ ਲੋੜ ਉਸ ਨਾਲ ਇਕਸੁਰਤਾ ਪ੍ਰਾਪਤ ਕਰਨ ਦੀ ਹੈ ਅਤੇ ਆਪਣੇ ਆਪ ਨੂੰ ਸ੍ਵੈ-ਸਰੂਪ ਅੰਦਰ ਸਮਾਵੇਸ਼ ਕਰ ਲੈਣ ਦੀ ਹੈ।

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥* *(ਪੰਨਾ ੧੩੪)*

ਜੀਵ ਰੂਪੀ ਇਸਤਰੀ ਸੰਸਾਰ ਕਰਮ-ਕਾਂਡ ਅਤੇ ਹੋਰ ਮੋਹ ਜਾਲ ਵਿਚ ਫਸ ਕੇ ਆਪਣੇ ਕੰਤ ਨੂੰ ਭੁਲਾ ਦਿੰਦੀ ਹੈ, ਪਰ ਗੁਰੂ ਸਾਹਿਬ ਉਸ ਨੂੰ ਸੰਸਾਰ ਦੀ ਨਾਸ਼ਮਾਨਤਾ ਸਮਝਾਉਂਦੇ ਹੋਏ ਸਿੱਧੇ ਰਾਹ ਪੈਣ ਦੀ ਪ੍ਰੇਰਨਾ ਦਿੰਦੇ ਹਨ:

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥* *(ਪੰਨਾ ੧੩੫)*

ਗੁਰੂ ਸਾਹਿਬ ਇਹ ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਭਗਤੀ ਨਾਲ ਅੰਮ੍ਰਿਤ ਦੀ ਦਾਤ ਪ੍ਰਾਪਤ ਹੁੰਦੀ ਹੈ, ਜਿਸ ਨਾਲ ਮਨੁੱਖ ਦੀ ਭਟਕਣਾ ਖ਼ਤਮ ਹੋ ਜਾਂਦੀ ਹੈ। ਆਤਮਿਕ ਸ਼ਾਂਤੀ ਅਤੇ ਮਾਨਸਿਕ ਇਕਸੁਰਤਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਪ੍ਰਭੂ ਦੇ ਮਿਲਾਪ ਦਾ ਇਕ ਨਵਾਂ ਰੰਗ ਨਸੀਬ ਹੁੰਦਾ ਹੈ। ਇਹ ਰੰਗ ਸੁੰਦਰਤਾ ਖੁਸ਼ੀ ਅਤੇ ਮਿਲਾਪ ਅਵਸਥਾ ਦਾ ਸੂਚਕ ਹੈ:

*-ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥* *(ਪੰਨਾ ੧੩੪)*
*-ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥* *(ਪੰਨਾ ੧੩੪)*

ਇਹ ਅੰਮ੍ਰਿਤ ਰੂਪੀ ਬੂੰਦ ਜ਼ਿੰਦਗੀ ਨੂੰ ਖਿੜਨ ਦੀ ਮਿਠਾਸ, ਸ਼ਾਂਤੀ ਅਤੇ ਪਵਿੱਤਰਤਾ ਦੀ ਦਾਤ ਦਿੰਦੀ ਹੈ ਜੋ ਅੰਦਰੋਂ ਮਰੇ ਹੋਏ ਜੀਵ ਨੂੰ ਮੁੜ ਸੁਰਜੀਤ ਕਰ ਦਿੰਦੀ ਹੈ। ਪਰਮਾਤਮਾ ਦਾ ਨਾਮ ਸਿਮਰਨ ਰੂਪੀ ਉਹ ਖ਼ੂਬਸੂਰਤ ਗਹਿਣਾ ਹੈ ਜਿਸ ਨੂੰ ਸੁਹਾਗਣ ਦੀ ਅਮੀਰੀ ਦੀ ਨਿਸ਼ਾਨੀ ਕਹਿ ਸਕਦੇ ਹਾਂ। ਸੁਹਾਗ ਜਿੱਥੇ ਪ੍ਰਸੰਨਤਾ ਦਾ ਚਿੰਨ੍ਹ ਹੈ, ਉੱਥੇ ਨਾਮ ਪੂਰਨਤਾ ਬਖ਼ਸ਼ਦਾ ਹੈ। ਪਰ ਜਦੋਂ ਜੀਵ ਇਸਤਰੀ ਪ੍ਰਭੂ ਪਤੀ ਨੂੰ ਵਿਸਾਰ ਕੇ ਮਨੁੱਖਾਂ ਦਾ ਆਸਰਾ ਭਾਲਦੀ ਹੈ ਤਾਂ ਉਹ ਹਮੇਸ਼ਾ ਦੁਖੀ ਅਤੇ

ਖੁਆਰ ਹੁੰਦੀ ਹੈ। ਮਾਇਆ ਦੇ ਉਹ ਸਾਰੇ ਸੁਆਦ ਜਿਨ੍ਹਾਂ ਪਿੱਛੇ ਦੌੜਦੀ ਹੈ ਉਹ ਪਲ ਵਿਚ ਹੀ ਫਿੱਕੇ ਅਤੇ ਬੇਰਸ ਹੋ ਜਾਂਦੇ ਹਨ। ਇਸੇ ਤਰ੍ਹਾਂ ਉਹ ਅਮੋਲਕ ਜੀਵਨ ਵਿਅਰਥ ਗੁਆ ਕੇ ਤੁਰ ਜਾਂਦੀ ਹੈ:

*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥ (ਪੰਨਾ ੧੩੫)*

ਨਾਮ ਦੀ ਪ੍ਰਾਪਤੀ ਤੀਰਥ ਅਸਥਾਨਾਂ 'ਤੇ ਇਸ਼ਨਾਨ ਕਰਨ ਨਾਲ ਜਾਂ ਕਿਸੇ ਖ਼ਾਸ ਲਿਬਾਸ ਦੇ ਧਾਰਨੀ ਹੋ ਕੇ ਨਹੀਂ ਹੋ ਸਕਦੀ, ਕਿਉਂਕਿ ਇਸ ਤਰ੍ਹਾਂ ਕੇਵਲ ਤਨ ਦੀ ਮੈਲ ਉਤਰਦੀ ਹੈ, ਮਨ ਦੀ ਨਹੀਂ। ਉਹ ਪ੍ਰਭੂ ਪਤੀ ਸਭ ਨੂੰ ਪਿਆਰ ਕਰਦਾ ਹੈ ਸਿਰਫ ਉਸ ਤਕ ਪਹੁੰਚਣ ਦੀ ਜਾਚ ਆਉਣੀ ਚਾਹੀਦੀ ਹੈ। ਬਿਰਹਾ ਦੀ ਮਾਰੀ ਹੋਈ ਜੀਵ ਇਸਤਰੀ ਨੂੰ ਭੈੜੇ ਹਾਲਾਤਾਂ ਵਿੱਚੋਂ ਕੱਢਣ ਲਈ ਗੁਰੂ ਸਹਾਈ ਹੁੰਦਾ ਹੈ। ਜੀਵਨ ਸੱਚ ਤੇ ਇਸ ਦੀ ਪ੍ਰਾਪਤੀ ਦੇ ਸਾਧਨਾਂ ਤੋਂ ਗਿਆਤ ਹੋਈ ਜੀਵ ਇਸਤਰੀ ਭਾਦੋਂ ਦੇ ਮਹੀਨੇ ਵਿਚ ਵੀ ਪ੍ਰੀਤਮ ਦੇ ਪਿਆਰ ਦੀ ਸੁਭਾਗੀ ਬਣੀ ਰਹਿੰਦੀ ਹੈ ਅਤੇ ਜੀਵਨ ਯਾਤਰਾ ਨੂੰ ਸਫਲ ਕਰ ਜਾਂਦੀ ਹੈ:

*-ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ (ਪੰਨਾ ੧੩੩)*
*-ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ (ਪੰਨਾ ੧੩੩)*

ਗੁਰਮਤਿ ਸਾਹਿਤ ਵਿਚ ਸਾਧ-ਸੰਗਤ ਦਾ ਵਿਸ਼ੇਸ਼ ਸਥਾਨ ਹੈ। ਚੰਗੇ ਬੰਦਿਆਂ ਦੀ ਸੰਗਤ ਵਿਚ ਜਾ ਕੇ ਪ੍ਰਾਣੀ ਨੂੰ ਜੀਵਨ ਜਿਊਣ ਦੀ ਇਕ ਸੱਚੀ ਤੇ ਸੁੱਚੀ ਪ੍ਰੇਰਨਾ ਮਿਲਦੀ ਹੈ, ਲੋੜੀਂਦੀ ਅਗਵਾਈ ਮਿਲਦੀ ਹੈ ਅਤੇ ਸੰਗਤ ਵਿਚ ਜਾ ਕੇ ਕੁਝ ਅਜਿਹੇ ਗੁਣ ਗ੍ਰਹਿਣ ਕੀਤੇ ਜਾਂਦੇ ਹਨ ਜਿਨ੍ਹਾਂ ਸਦਕਾ ਆਤਮਾ ਨਿਖਰ ਜਾਂਦੀ ਹੈ। ਗੁਰਮੁਖਾਂ ਦੀ ਸੰਗਤ ਰਾਹੀਂ ਭਰਮ-ਭੁਲੇਖੇ ਖਤਮ ਹੋ ਜਾਂਦੇ ਹਨ, ਦੁੱਖਾਂ ਕਸ਼ਟਾਂ ਦਾ ਨਾਸ਼ ਹੁੰਦਾ ਹੈ। ਮਿਲ ਬੈਠ ਕੇ ਕੰਮ ਕਰਨ ਤੇ ਪਰਉਪਕਾਰੀ ਜੀਵਨ ਜੀਉਣ ਦਾ ਪਤਾ ਚਲਦਾ ਹੈ। ਇਸ ਪ੍ਰਕਾਰ ਸਾਰਿਆਂ ਦਾ ਆਦਰ-ਮਾਣ ਕਰਦੇ ਹੋਏ ਪ੍ਰਾਣੀ ਦੀ ਅੰਦਰਲੀ ਦਵੈਤ ਭਾਵਨਾ ਮਿਟ ਜਾਂਦੀ ਹੈ, ਪਰ ਜਿਹੜੀ ਜੀਵ ਰੂਪੀ ਇਸਤਰੀ ਸਾਧ-ਸੰਗਤ ਤੋਂ ਵਾਂਝੀ ਰਹਿ ਜਾਂਦੀ ਹੈ, ਉਹ ਸਦਾ ਦੁਖੀ ਤਾਂ ਰਹਿੰਦੀ ਹੀ ਹੈ, ਅਖੀਰ ਜਮਾਂ ਦੇ ਵਸ ਪੈ ਜਾਂਦੀ ਹੈ:

*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥ (ਪੰਨਾ ੧੩੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੁੱਚੇ ਸਿਧਾਂਤ ਅਨੁਸਾਰ ਨਾਮ ਹੀ ਇਕ ਅਜਿਹਾ ਬੇੜਾ ਹੈ, ਜੋ ਪ੍ਰਾਣੀ-ਮਾਤਰ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਸਕਣ ਦੇ ਸਮਰੱਥ ਹੈ। ਜਿਸ-ਜਿਸ ਜੀਵ ਨੇ ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਾ ਹੈ ਅਤੇ ਇਸ ਨੂੰ ਸਮਝਿਆ ਹੈ, ਉਸ ਦੇ ਜੀਵਨ ਦੇ ਸਾਰੇ ਕਾਰਜ ਸਫਲ ਤਾਂ ਹੋ ਹੀ ਗਏ

ਹਨ, ਸਗੋਂ ਪ੍ਰਭੂ ਦੀ ਦਰਗਾਹ ਅੰਦਰ ਵੀ ਉਸ ਨੂੰ ਮਾਣ ਤੇ ਸਤਿਕਾਰ ਪ੍ਰਾਪਤ ਹੋਇਆ ਹੈ:

*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥* *(ਪੰਨਾ ੧੩੬)*

ਸਾਰ ਰੂਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ 'ਬਾਰਹ ਮਾਹਾ ਮਾਂਝ' ਲੋਕ-ਕਾਵਿ ਪਰੰਪਰਾ ਵਿਚ ਪ੍ਰਚਲਿਤ ਬਾਰਹ ਮਾਹਿਆਂ ਨਾਲੋਂ ਵਿਸ਼ਾ-ਵਸਤੂ ਦੇ ਪੱਖ ਤੋਂ ਬਿਲਕੁਲ ਨਿਵੇਕਲਾ ਹੈ। ਇਸ ਦਾ ਵਿਸ਼ਾ ਮਨੁੱਖ ਨੂੰ ਸੱਚ ਦੇ ਮਾਰਗ ਦਾ ਪਾਂਧੀ ਬਣਾਉਣਾ ਹੈ। ਸੱਚ ਦੇ ਰਸਤੇ 'ਤੇ ਚਲੱਣ ਲਈ ਗੁਣੀ ਨਿਧਾਨ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਜੀਵਨ ਵਿਚ ਧਾਰਨਾ ਲਾਜ਼ਮੀ ਹੈ। ਅਜਿਹਾ ਪਰਮਾਤਮਾ ਨਾਲ ਮਿਲਾਪ ਦੁਆਰਾ ਹੀ ਸੰਭਵ ਹੋ ਸਕਦਾ ਹੈ। ਪਰਮਾਤਮਾ ਨਾਲ ਮਿਲਾਪ ਦਾ ਸਾਧਨ ਉਸ ਨਾਲ ਪ੍ਰੀਤ ਪਾਉਣੀ, ਭਾਵ ਉਸ ਦੀ ਸਿਫਤ-ਸਾਲਾਹ ਕਰਨੀ ਜਾਂ ਉਸ ਦੇ ਨਾਮ ਦਾ ਸਿਮਰਨ ਕਰਨਾ ਹੈ। ਜਿੱਥੇ ਇਹ ਬਾਰਹ ਮਾਹਾ ਦਿਨ, ਮਹੂਰਤ, ਤਿਥਾਂ, ਮਹੀਨਿਆਂ ਆਦਿ ਨਾਲ ਸੰਬੰਧਿਤ ਵਹਿਮਾਂ-ਭਰਮਾਂ, ਸ਼ਗਨ-ਅਪਸ਼ਗਨ, ਸ਼ੁਭ-ਅਸ਼ੁਭ ਨਾਲ ਜੁੜੀਆਂ ਧਾਰਨਾਵਾਂ ਦਾ ਸਹਿਜ ਰੂਪ ਵਿਚ ਖੰਡਨ ਕਰਦਾ ਹੈ, ਉੱਥੇ ਇਹ ਮਨੁੱਖ ਨੂੰ ਸਰਬ-ਸਮਰੱਥ ਅਕਾਲ ਪੁਰਖ ਦੀ ਟੇਕ ਜਾਂ ਸ਼ਰਨ ਵਿਚ ਜਾਣ ਲਈ ਪ੍ਰੇਰਦਾ ਹੈ। ਪ੍ਰਤੀਕਾਤਮਿਕ ਤੌਰ 'ਤੇ 'ਬਾਰਹ ਮਾਹਾ ਮਾਂਝ' ਵਿਚ ਜੀਵ-ਰੂਪ ਇਸਤਰੀ ਪਰਮਾਤਮਾ ਰੂਪੀ ਪਤੀ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿੰਦੀ ਹੈ। ਸੋ ਇਸ ਬਾਰਹ ਮਾਹਾ ਵਿਚ ਬਿਰਹੋ ਦੀ ਸਤਾਈ ਹੋਈ ਜੀਵ-ਰੂਪੀ ਇਸਤਰੀ ਦੇ ਵਿਛੋੜੇ ਦੀਆਂ ਵੱਖ-ਵੱਖ ਅਵਸਥਾਵਾਂ ਤੇ ਪ੍ਰਭੂ-ਮਿਲਾਪ ਦੀ ਖੁਸ਼ੀ ਨੂੰ ਬਹੁਤ ਮਨਮੋਹਕ ਢੰਗ ਨਾਲ ਚਿੱਤਰਿਆ ਗਿਆ ਹੈ।[੪]

**ਹਵਾਲੇ :**

੧. ਡਾ. ਹਰਜੀਤ ਕੌਰ, ਸ੍ਰੀ ਗੁਰੂ ਅਰਜਨ ਦੇਵ ਜੀ, ਜੀਵਨ ਅਤੇ ਬਾਣੀ: ਇਕ ਅਧਿਐਨ, *ਨਾਨਕ ਪ੍ਰਕਾਸ਼ ਪਤ੍ਰਿਕਾ*, ਜੂਨ ੨੦੦੬-ਅੰਕ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੪੪

੨. ਡਾ. ਅਮਰ ਸਿੰਘ, ਬਾਰਹ ਮਾਹਾ ਮਾਂਝ- ਪਰੰਪਰਾ ਤੇ ਵਿਚਾਰਧਾਰਾ, *ਨਾਨਕ ਪ੍ਰਕਾਸ਼ ਪਤ੍ਰਿਕਾ* ਦਸੰਬਰ ੨੦੦੮-ਅੰਕ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੩੬.

੩. ਉਹੀ, ਪੰਨਾ ੧੩੭

੪. ਉਹੀ, ਪੰਨਾ ੧੪੨-੪੨

# ਗੁਰਦੁਆਰਾ ਸ੍ਰੀ ਰੀਠਾ ਸਾਹਿਬ

*-ਡਾ. ਹਰਭਜਨ ਸਿੰਘ**

ਗੁਰਦੁਆਰਾ ਸ੍ਰੀ ਰੀਠਾ ਸਾਹਿਬ ਅੱਜ ਦੇ ਉੱਤਰਾਖੰਡ ਦੇ ਜ਼ਿਲ੍ਹਾ ਚੰਪਾਵਤ ਵਿਚ ਨੈਨੀਤਾਲ ਤੋਂ ਲੱਗਭਗ ੧੬੦ ਕਿਲੋਮੀਟਰ ਦੂਰੀ 'ਤੇ ਉੱਚੀਆਂ ਪਹਾੜੀਆਂ ਉੱਤੇ ਸਥਿਤ ਹੈ। ਇਤਿਹਾਸਕਾਰਾਂ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਇੱਥੇ ਆਪਣੀ ਪਹਿਲੀ ਉਦਾਸੀ ਸਮੇਂ ਆਏ ਸਨ। ਗੁਰੂ ਜੀ ਕੁਰੁਕਸ਼ੇਤਰ ਤੋਂ ਹਰਿਦੁਆਰ ਪੁੱਜੇ ਸਨ। ਡਾ. ਕਿਰਪਾਲ ਸਿੰਘ ਦੱਸਦੇ ਹਨ ਕਿ ਉਹ ਹਰਿਦੁਆਰ, ਕਨਖਲ, ਕੋਟਦੁਆਰ, ਸ੍ਰੀਨਗਰ, ਬਦਰੀਨਾਥ, ਕੇਦਾਰਨਾਥ, ਜੋਸ਼ੀਮਠ, ਅਲਮੋੜਾ ਦੇ ਰਸਤੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਵਾਲੇ ਸਥਾਨ 'ਤੇ ਪੁੱਜੇ ਸਨ। ਇਹ ਵੀ ਸੰਭਵ ਹੈ ਕਿ ਸ੍ਰੀ ਗੁਰੂ ਜੀ ਹਰਿਦੁਆਰ ਤੋਂ ਰਿਸ਼ੀਕੇਸ਼ ਦੇ ਰਸਤੇ ਪਹਿਲਾਂ ਕੇਦਾਰਨਾਥ ਗਏ ਹੋਣ। ਉਹ ਕਨਖਲ ਗਏ ਸੀ, ਇਹ ਹਕੀਕਤ ਹੈ, ਪਰ ਇਸ ਲਈ ਹਰਿਦੁਆਰ ਪਰਤ ਕੇ ਆਉਣ ਦੀ ਲੋੜ ਨਹੀਂ ਸੀ। ਇੱਥੇ ਉਹ ਕੁਰੁਕਸ਼ੇਤਰ ਵੱਲੋਂ ਹਰਿਦੁਆਰ ਜਾਣ ਸਮੇਂ ਹੀ ਠਹਿਰੇ ਹੋਣਗੇ। ਹਰਿਦੁਆਰ ਅਤੇ ਕਨਖਲ ਵਿਚ ਕੋਈ ਬਹੁਤਾ ਅੰਤਰ ਵੀ ਨਹੀਂ ਹੈ। ਹਰਿਦੁਆਰ ਤੋਂ ਕੋਟਦੁਆਰ ਪੁੱਜਣਾ ਉਸ ਵੇਲੇ ਆਸਾਨ ਨਹੀਂ ਹੋਵੇਗਾ, ਕਿਉਂਕਿ ਵਿਸ਼ਾਲ ਗੰਗਾ ਦਾ ਪੂਰਾ ਫੈਲਾਅ ਰਸਤੇ ਵਿਚ ਪੈਂਦਾ ਸੀ ਅਤੇ ਪਾਰ ਕਰਨ ਦਾ ਸਾਧਨ ਉਸ ਵੇਲੇ ਹੋਵੇਗਾ ਜਾਂ ਨਹੀਂ, ਕਹਿਣਾ ਮੁਸ਼ਕਿਲ ਹੈ। ਸਹਿਜ ਅਤੇ ਸੁਭਾਵਿਕ ਰਸਤਾ ਗੰਗਾ ਦੇ ਨਾਲ-ਨਾਲ ਰਿਸ਼ੀਕੇਸ਼ ਤੋਂ ਦੇਵਪ੍ਰਯਾਗ, ਸ੍ਰੀਨਗਰ, ਰੁਦ੍ਰਪ੍ਰਯਾਗ ਤੋਂ ਕੇਦਾਰਨਾਥ ਦਾ ਹੋ ਸਕਦਾ ਹੈ ਅਤੇ ਸੰਭਵ ਹੈ ਕਿ ਵਾਪਸੀ ਸਮੇਂ ਉਹ ਬਦਰੀਨਾਥ, ਜੋਸ਼ੀਮਠ ਤੋਂ ਕੋਟਦੁਆਰ ਗਏ ਹੋਣ। ਇੱਥੋਂ ਉਹ ਕੋਟਦੁਆਰ, ਨੈਨੀਤਾਲ ਹੁੰਦੇ ਹੋਏ ਭਵਾਲੀ ਦੇ ਰਸਤੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਗਏ ਹੋਣ। ਕਿਸੇ ਤਰਫ਼ੋਂ ਵੀ ਗਏ ਹੋਣ, ਕੋਈ ਫ਼ਰਕ ਨਹੀਂ ਪੈਂਦਾ। ਇਕ ਗੱਲ ਸਪਸ਼ਟ ਹੈ ਕਿ ਜਿੱਥੇ ਅੱਜ ਆਰਾਮਦਾਇਕ ਕਾਰਾਂ ਵਿਚ ਪੁੱਜਣਾ ਵੀ ਬਹੁਤ ਥਕਾ ਦੇਂਦਾ ਹੈ, ਉਸ ਵੇਲੇ ਕੋਈ ਮਨੁੱਖ ਪੈਰੀਂ ਚੱਲ ਕੇ ਇਨ੍ਹਾਂ ਥਾਵਾਂ ਦਾ ਚੱਪਾ-ਚੱਪਾ ਗਾਹ ਦੇਵੇ, ਇਹ ਮਾਨਵ-ਇਤਿਹਾਸ ਵਿਚ ਅਤੁੱਲ ਕੰਮ ਹੈ। ਭਾਵੇਂ ਜਨਮ-ਸਾਖੀਆਂ ਦੀ ਇਸ ਕਰਾਮਾਤ ਵਾਲੀ ਗੱਲ ਉੱਤੇ ਵਿਸ਼ਵਾਸ ਕਰ ਲਈਏ ਕਿ ਗੁਰੂ ਜੀ ਅੱਖਾਂ ਮੀਚ ਪਵਨ-ਰੂਪ ਹੋ ਪਹੁੰਚ ਜਾਂਦੇ ਸਨ, ਭਾਵੇਂ ਇਹ ਕਹਿ ਲਈਏ ਕਿ ਉਹ ਛੋਟੇ-ਛੋਟੇ ਮਾਨਵੀ ਕਦਮਾਂ ਨਾਲ ਹਰ ਸਥਾਨ ਉੱਤੇ ਪਹੁੰਚ ਗਏ, ਦੋਵੇਂ ਹੀ ਗੁਰੂ ਜੀ ਦੀਆਂ ਲਾਸਾਨੀ ਗੱਲਾਂ ਸਨ। ਸਾਖੀਕਾਰਾਂ ਸਾਹਮਣੇ ਉਨ੍ਹਾਂ ਕਠਿਨ ਪ੍ਰਸਥਿਤੀਆਂ ਦਾ ਅੰਤਰੀਵ ਅਹਿਸਾਸ ਸੀ। ਅਸਮਾਨ ਨੂੰ ਛੂੰਹਦੀਆਂ ਪਹਾੜੀਆਂ ਹਨ, ਅਤਿ ਸੰਘਣੇ ਜੰਗਲ ਹਨ, ਜਿਨ੍ਹਾਂ ਨੂੰ ਮਨੁੱਖ ਤਾਂ ਕੀ ਕੋਈ ਛੋਟੇ ਆਕਾਰ ਦਾ ਜੀਵ

**Harbhajan Filling Station, Retgarh-Shutrana Road, Village Kalwanu, Tehsil Patran Distt Patiala- 147102. M:+91 99971-39539,*

ਵੀ ਚੀਰ ਕੇ ਪਾਰ ਨਹੀਂ ਕਰ ਸਕਦਾ। ਪਗਡੰਡੀਆਂ ਵੀ ਨਹੀਂ ਹਨ। ਫਿਰ ਇਨ੍ਹਾਂ ਜੰਗਲਾਂ ਵਿਚ ਖੂੰਖਾਰ ਸ਼ੇਰ, ਚੀਤੇ, ਬਘਿਆੜ, ਰਿੱਛ, ਹਾਥੀ, ਭਿਆਨਕ ਸੱਪ-ਸਰਾਲਾਂ ਅੱਜ ਵੀ ਮੌਜੂਦ ਹਨ। ਉਸ ਸਮੇਂ ਕੀ ਹਾਲਤ ਹੋਵੇਗੀ ?

ਕੀ ਵਿਗਿਆਨਵਾਦੀ ਧਰਮ-ਸ਼ਾਸਤਰੀਆਂ ਨੇ ਕਦੇ ਸੋਚਿਆ ਹੈ ਕਿ ਅਜਿਹੇ ਪਹਾੜੀ ਇਲਾਕਿਆਂ ਦੇ ਊਬੜ-ਖਾਬੜ ਪੱਥਰਾਂ ਉੱਤੇ ਤੁਰਨ ਨਾਲ ਮਜ਼ਬੂਤ ਜੁੱਤੀ ਵੀ ਦੋ-ਚਾਰ ਦਿਨ ਚੱਲਣ ਨਾਲ ਹੀ ਟੁੱਟ ਜਾਂਦੀ ਹੋਵੇਗੀ। ਉਹ ਕਿਵੇਂ ਚੱਲਦੇ ਸਨ ? ਕਿਵੇਂ ਪੈਰਾਂ ਨੂੰ ਪੱਥਰਾਂ ਦੀ ਕਠੋਰਤਾ ਅਤੇ ਜੰਗਲਾਂ ਦੀਆਂ ਸੂਲ਼ਾਂ ਤੋਂ ਬਚਾਉਂਦੇ ਹੋਣਗੇ? ਉਨ੍ਹਾਂ ਜੰਗਲਾਂ ਵਿਚ ਤਾਂ ਇੱਕ ਦਿਨ ਵਿਚ ਹੀ ਵਸਤਰ ਲੀਰੋ-ਲੀਰ ਹੋ ਜਾਣ। ਰਾਸ਼ਨ ਚੁੱਕ ਕੇ ਤੁਰਦੇ ਨਹੀਂ ਸਨ। ਜੰਗਲਾਂ ਵਿਚ ਨਾ ਕੋਈ ਫਲ, ਨਾ ਖਾਣ-ਪੀਣ ਦੀ ਹੋਰ ਵਸਤੂ। ਜਦੋਂ ਕਈ-ਕਈ ਦਿਨ ਕੋਈ ਮਾਨਵ ਬਸਤੀ ਹੀ ਨਜ਼ਰ ਨਹੀਂ ਸੀ ਆਉਂਦੀ ਕਿੱਥੋਂ ਖਾਂਦੇ? ਕੀ ਪੀਂਦੇ? ਭਾਈ ਮਰਦਾਨਾ ਜੀ ਦੀ ਭੁੱਖ-ਪਿਆਸ ਦੂਰ ਕਰਨ ਦੀ ਸਾਖੀ ਅਜਾਈਂ ਨਹੀਂ ਲਿਖੀ। ਨਿਸ਼ਚਿਤ ਹੀ ਗੁਰੂ ਜੀ ਖਾਣ-ਪੀਣ ਦੇ ਮੁਹਥਾਜ ਨਹੀਂ ਸਨ। ਜੇ ਇਹ ਸ਼ਰੀਰਕ ਪਾਬੰਦੀਆਂ ਹੁੰਦੀਆਂ, ਤਾਂ ਉਹ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਵਰਗੇ ਦੁਰਗਮ ਸਥਾਨਾਂ ਉੱਤੇ ਕਦੇ ਨਾ ਪੁੱਜ ਸਕਦੇ। ਪੈਦਲ ਚੱਲਦਿਆਂ ਭੁੱਖ ਵੀ ਬਹੁਤ ਲਗਦੀ ਹੈ। ਇਕ ਦਿਨ ਵਿਚ ਤਿੰਨ-ਚਾਰ ਵਾਰ ਆਹਾਰ ਕਿੱਥੋਂ ਉਪਲਬਧ ਹੋ ਸਕਦਾ ਸੀ? ਭਾਈ ਮਰਦਾਨਾ ਜੀ ਦੀ ਬੇਨਤੀ ਉੱਤੇ ਉਨ੍ਹਾਂ ਨੂੰ ਵੀ ਵੈਸਾ ਹੀ ਬਣਾ ਲਿਆ। ਸਾਖੀਕਾਰਾਂ ਨੇ ਭਾਈ ਮਰਦਾਨਾ ਜੀ ਨੂੰ ਇੱਥੋਂ ਤੀਕ ਹੀ ਭੁੱਖ ਦੇ ਅਧੀਨ ਦੱਸਿਆ ਹੈ। ਇਸ ਤੋਂ ਬਾਅਦ ਉਨ੍ਹਾਂ ਨੇ ਕਦੇ ਭੁੱਖਾ ਹੋਣ ਦੀ ਸ਼ਿਕਾਇਤ ਨਹੀਂ ਕੀਤੀ।

ਗੁਰਦੁਆਰਾ ਸ੍ਰੀ ਰੀਠਾ ਸਾਹਿਬ ਦੇ ਸਥਾਨ 'ਤੇ ਅੱਜ ਸੜਕ ਜਾਂਦੀ ਹੈ। ਜਾ ਕੇ ਵੇਖਿਆਂ ਅਹਿਸਾਸ ਹੁੰਦਾ ਹੈ ਕਿ ਉਦੋਂ ਜਦੋਂ ਪਗਡੰਡੀਆਂ ਵੀ ਨਹੀਂ ਸਨ, ਜੰਗਲਾਂ-ਪਹਾੜਾਂ ਨੂੰ ਪਾਰ ਕਰ ਕੇ ਗੁਰੂ ਜੀ ਬੜੀਆਂ ਮੁਸ਼ਕਿਲਾਂ ਨਾਲ ਦੋ-ਚਾਰ ਹੁੰਦੇ ਹੋਏ ਪੁੱਜੇ ਹੋਣਗੇ। ਉਨ੍ਹਾਂ ਨੇ ਡੂੰਘੀਆਂ ਖਾਈਆਂ ਪਾਰ ਕੀਤੀਆਂ ਹੋਣਗੀਆਂ। ਘਰ ਬੈਠ ਕੇ ਅੰਦਾਜ਼ਾ ਲੱਗਾ ਲੈਣਾ ਕਿ ਸਾਧਾਰਨ ਮਨੁੱਖ ਇੱਕ ਦਿਨ ਵਿਚ ਇਤਨੇ ਕੁ ਕਿਲੋਮੀਟਰ ਸਫ਼ਰ ਕਰ ਸਕਦਾ ਹੈ ਅਤੇ ਗੁਰੂ ਜੀ ਵੀ ਇੱਕ ਦਿਨ ਵਿਚ ਇਤਨਾ ਕੁ ਹੀ ਚੱਲਦੇ ਸਨ, ਆਸਾਨ ਕੰਮ ਹੈ, ਪਰ ਉਨ੍ਹਾਂ ਪ੍ਰਸਥਿਤੀਆਂ ਵਿਚ ਜਿੱਥੇ ਦੋ ਕਦਮ ਚੱਲਣਾ ਵੀ ਮੁਸ਼ਕਿਲ ਹੋਵੇ, ਗੁਰੂ ਜੀ ਪੁੱਜ ਗਏ, ਇਸ ਦਾ ਚਿੰਤਨ ਹੀ ਮਹਾ-ਵਿਸਮਾਦੀ ਹੈ। ਕੁਝ ਤਰਕਵਾਦੀ ਇਹ ਵੀ ਕਹਿਣਗੇ ਕਿ ਗੁਰੂ ਜੀ ਤੋਂ ਪਹਿਲਾਂ ਕਈ ਤਿਆਗੀ ਸਾਧੂ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਵਰਗੇ ਸਥਾਨਾਂ ਉੱਤੇ ਬੈਠੇ ਸਨ। ਇਹ ਸਾਧੂ ਆ ਕੇ ਇਕ ਸਥਾਨ ਉੱਤੇ ਟਿਕ ਗਏ, ਜਿਵੇਂ ਕਈ ਦੂਰ-ਦਰਾਜ਼ ਪਿੰਡਾਂ ਵਿਚ ਲੋਕ ਟਿਕੇ ਹੋਏ ਸਨ। ਸਥਾਨਕ ਨਿਵਾਸੀ ਸਨ। ਟਿਕਾਣਿਆਂ 'ਤੇ ਬੈਠੇ ਸਨ। ਰਸਤੇ ਵੀ ਪਤਾ ਸਨ। ਖਾਣ-ਪੀਣ ਦੀਆਂ ਵਸਤਾਂ ਵੀ ਉਪਲਬਧ ਸਨ। ਗੁਰੂ ਜੀ ਤਾਂ ਅਜਿਹੇ ਰਾਹਾਂ ਉੱਤੇ ਰੋਜ਼ਾਨਾ ਹੀ ਤੁਰਦੇ ਸਨ।

ਗੁਰਦੁਆਰਾ ਸ੍ਰੀ ਰੀਠਾ ਸਾਹਿਬ ਦੇ ਦਰਸ਼ਨ ਕਰ ਕੇ ਪਰਤਣ ਤੋਂ ਬਾਅਦ ਗੁਰਸਿੱਖਾਂ ਦੇ ਲਾਭ ਹਿੱਤ ਆਪਣਾ ਤਜਰਬਾ ਸਾਂਝਾ ਕਰਨ ਦਾ ਮਨ ਸੀ। ਮੱਧ ਪ੍ਰਦੇਸ਼ ਅਤੇ ਛੱਤੀਸਗੜ੍ਹ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਭੋਪਾਲ ਹਰ ਸਾਲ ਸਿੱਖ ਬਚਿਆਂ ਦਾ ਗੁਰਮਤਿ ਸਿੱਖਿਆ ਕੈਂਪ ਆਯੋਜਿਤ ਕਰਦੀ ਆ ਰਹੀ ਹੈ। ਸਭਾ ਦਾ ਮੇਰੇ ਨਾਲ ਪਿਆਰ ਹੈ, ਹਰ ਕੈਂਪ 'ਤੇ ਬੁਲਾਉਂਦੇ ਹਨ। ਗੁਰਦੁਆਰਾ ਸ੍ਰੀ ਨਾਨਕ ਝੀਰਾ ਸਾਹਿਬ ਵਿਖੇ ਜੂਨ ੨੦੧੭ ਦਾ ਕੈਂਪ ਸਮਾਪਣ ਹੋਇਆ, ਤਾਂ ਸਭਾ ਦੇ ਪ੍ਰਧਾਨ ਸ. ਗੁਰਦੀਪ ਸਿੰਘ ਮੈਨੂੰ ਕਹਿਣ ਲੱਗੇ ਕਿ ਅਗਲਾ ਕੈਂਪ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਲਗਾਇਆ ਜਾਵੇ। ਦੇਹਰਾਦੂਨ ਰਹਿਣ ਕਰਕੇ ਕੈਂਪ-ਆਯੋਜਨ ਦੀਆਂ ਸੰਭਾਵਨਾਵਾਂ ਦਾ ਪਤਾ ਲਗਾਉਣ ਦੀ ਜ਼ਿੰਮੇਵਾਰੀ ਮੇਰੇ ਉੱਤੇ ਆਈ। ਗੁਰਦੁਆਰਾ ਸ੍ਰੀ ਰੀਠਾ ਸਾਹਿਬ ਜਾਣ ਦਾ ਪ੍ਰੋਗਰਾਮ ਬਣਾਇਆ। ਸਭਾ ਦੇ ਨੁਮਾਇੰਦੇ ਵੀਰ ਸ. ਸੁਰਿੰਦਰਪਾਲ ਸਿੰਘ ਭੋਪਾਲ ਤੋਂ ੩੦ ਨਵੰਬਰ ਨੂੰ ਦੇਹਰਾਦੂਨ ਮੇਰੇ ਕੋਲ ਪੁੱਜ ਗਏ। ਅਸੀਂ ਪਰਮ-ਪਵਿੱਤਰ ਗੁਰੂ-ਦਰਬਾਰ ਦੇ ਸੁਖਦਾਈ ਦਰਸ਼ਨਾਂ ਦੀ ਤੀਬਰ ਖਿੱਚ ਨਾਲ ਤਿੰਨ ਜਣੇ ੧ ਦਸੰਬਰ ਨੂੰ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਦੇ ਦਰਸ਼ਨਾਂ ਵਾਸਤੇ ਆਪਣੀ ਕਾਰ ਰਾਹੀਂ ਨਿਕਲ ਪਏ। ਰਸਤੇ ਵਿਚ ਰਿਸ਼ੀਕੇਸ਼ ਵਿਖੇ ਇਕ 'ਸਰਵ ਧਰਮ ਸੰਮੇਲਨ' ਵਿਚ ਮੈਂ ਹਾਜ਼ਰੀ ਲਵਾਉਣੀ ਸੀ। ੧੦ ਮਿੰਟ ਬੋਲ ਕੇ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੀ ਸਭ ਤੋਂ ਜੈ-ਜੈਕਾਰ ਕਰਵਾਈ ਅਤੇ ਦੁਪਹਿਰ ਨੂੰ ਅਗਲੀ ਯਾਤਰਾ ਅਰੰਭ ਕਰ ਦਿੱਤੀ। ਭਾਗੂਵਾਲਾ, ਨਜ਼ੀਬਾਬਾਦ, ਨਗੀਨਾ, ਧਾਮਪੁਰ, ਜੱਸਪੁਰ, ਕਾਸ਼ੀਪੁਰ, ਕਾਲਾਡੂੰਗੀ ਆਦਿ ਹੁੰਦੇ ਹੋਏ ਅਸੀਂ ਰਾਤ ਨੂੰ ਨੈਨੀਤਾਲ ਜਾ ਪੁੱਜੇ। ਨੈਨੀਤਾਲ ਦੀ ਕੁਦਰਤੀ ਝੀਲ ਵੇਖਣ ਵਾਲੀ ਹੈ। ਝੀਲ ਦੇ ਐਨ ਕਿਨਾਰੇ ਉੱਤੇ ਬਹੁਤ ਸੁੰਦਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸਾਫ਼-ਸੁਥਰਾ ਵਾਤਾਵਰਨ ਹੈ। ਪੰਜ ਕੁ ਕਮਰੇ ਅਤੇ ਇਕ ਹਾਲ ਯਾਤਰੀਆਂ ਦੇ ਰਹਿਣ ਵਾਸਤੇ ਹੈ। ਨੈਨੀਤਾਲ ਵਿਚ ਸਿੱਖਾਂ ਦੀ ਕੁੱਲ ਵਸੋਂ ੨੫੦ ਵਿਅਕਤੀ ਦੇ ਆਸ-ਪਾਸ ਹੈ। ਪ੍ਰਬੰਧਕਾਂ ਨੇ ਦੱਸਿਆ ਕਿ ਘੱਟ ਆਬਾਦੀ ਦੇ ਕਾਰਨ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਮਾਇਕ ਮੁਸ਼ਕਲਾਂ ਝੱਲਣੀਆਂ ਪੈ ਰਹੀਆਂ ਹਨ।

੧੯੮੪ ਈ. ਦੇ ਸਿੱਖ ਕਤਲ-ਏ-ਆਮ ਤੋਂ ਬਾਅਦ ਪੰਜਾਬੋਂ ਬਾਹਰ ਕਈ ਛੋਟੇ ਨਗਰਾਂ ਵਿੱਚੋਂ ਬਹੁਤ ਸਾਰੇ ਸਿੱਖ ਪਲਾਇਨ ਕਰ ਗਏ ਹਨ ਅਤੇ ਬਚੇ ਹੋਏ ਸਿੱਖ ਸਾਧਨਾਂ ਦੀ ਘਾਟ ਕਾਰਨ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਬਹੁਤ ਮੁਸ਼ਕਿਲ ਨਾਲ ਚਲਾ ਰਹੇ ਹਨ। ਉੱਤਰਾਖੰਡ ਦਾ ਟੀਹਰੀ ਸ਼ਹਿਰ ਡੈਮ ਵਿਚ ਆ ਗਿਆ। ਸਰਕਾਰ ਨੇ ਲੋਕਾਂ ਨੂੰ ਵੱਡੇ ਮੁਆਵਜ਼ੇ ਦਿੱਤੇ। ਬਹੁਤੇ ਵਿਸਥਾਪਿਤ ਲੋਕ ਰਿਸ਼ੀਕੇਸ਼, ਹਰਿਦੁਆਰ, ਦੇਹਰਾਦੂਨ ਵਰਗੇ ਵੱਡੇ ਸ਼ਹਿਰਾਂ ਵਿਚ ਆ ਕੇ ਵੱਸ ਗਏ। ਬਹੁਤੇ ਸਿੱਖ ਵੀ ਵੱਡੇ ਸ਼ਹਿਰਾਂ ਵੱਲ ਚਲੇ ਗਏ। ਨਵੀਂ ਟੀਹਰੀ ਵੱਸੀ, ਪਰ ਸਿੱਖਾਂ ਦੇ ਪੰਜ ਕੁ ਘਰ ਹੀ ਰਹਿ ਗਏ ਹਨ। ਉਹ ਵੀ ਛੋਟੇ-ਮੋਟੇ ਕਾਰੋਬਾਰੀ ਹੀ ਹਨ। ਟੀਹਰੀ ਸ਼ਹਿਰ ਵਿਚ ਡੁੱਬੇ ਧਰਮ-ਸਥਾਨਾਂ ਬਦਲੇ ਸਰਕਾਰ ਨੇ ਨਵੀਂ ਟੀਹਰੀ ਵਿਚ ਧਰਮ-ਸਥਾਨ ਬਣਾ ਕੇ ਦਿੱਤੇ ਹਨ। ੪-੫ ਕਰੋੜ ਰੁਪਏ

ਲਗਾ ਕੇ ਉੱਚੀ ਜਿਹੀ ਚੋਟੀ ਦੇ ਰਮਣੀਕ ਸਥਾਨ ਉੱਤੇ ਸਰਕਾਰ ਨੇ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਾਇਆ ਹੈ।

ਨੈਨੀਤਾਲ ਤੋਂ ਭਵਾਲੀ, ਦੇਵੀਧੁਰਾ, ਪਾਟੀ, ਧੁਨਾਘਟ ਆਦਿ ਦੇ ਰਸਤੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਲੱਗਭਗ ੧੯੦ ਕਿਲੋਮੀਟਰ ਦੂਰ ਹੈ। ਗੁਰਦੁਆਰਾ ਸ੍ਰੀ ਰੀਠਾ ਸਾਹਿਬ ਪਹੁੰਚ ਕੇ ਥੋੜ੍ਹੀ ਜਿਹੀ ਤੰਗ ਗਲੀ ਵਿੱਚੋਂ ਲੰਘ ਕੇ ਗੁਰਦੁਆਰਾ ਸਾਹਿਬ ਜਾਣਾ ਪੈਂਦਾ ਹੈ। ਰੀਠਾ ਮਿੱਠਾ ਹੋਣ ਦੀ ਕਥਾ ਵਲਾਇਤ ਵਾਲੀ (ਪੁਰਾਤਨ) ਅਤੇ ਮਿਹਰਬਾਨ ਵਾਲੀ ਦੋਹਾਂ ਜਨਮ-ਸਾਖੀਆਂ ਵਿਚ ਮਿਲਦੀ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ, ***ਮਰਦਾਨਾ ਕਹਿੰਦਾ ਹੈ— ਸੁਹਾਨਿ ਤੇਰੀ ਭਗਤੀ ਨੂੰ। ਅਸੀਂ ਡੂਮ ਸੇ, ਮੁਲਖ ਦੇ ਟੁਕੜੇ ਮੰਗਿ ਖਾਂਦੇ ਥੇ। ਓਥਹੁ ਭੀ ਗਵਾਇਆ। ਅਸੀਂ ਤਾ ਵਡੀ ਉਜਾੜਿ ਵਿਚਿ ਆਇ ਪੈਇ ਹਾਂ, ਕਦੇ ਖੁਦਾਇ ਕਾਢੇ ਤਾਂ ਨਿਕਲਹਿ। ਹੁਣਿ ਕੋਈ ਸੀਹੁ ਬੁਕਿ ਪਵੈਗਾ ਤਾ ਮਾਰਿ ਜਾਵੈਗਾ। ਤਬ ਬਾਬੇ ਆਖਿਆ— ਮਰਦਾਨਿਆ ਤੇਰੈ ਨੇੜੈ ਕੋਈ ਨਹੀਂ ਆਂਵਦਾ, ਪਰ ਤੂੰ ਉਸੀਆਰ (ਹੁਸ਼ਿਆਰ) ਹੋਹੁ। ਆਖਿਓਸੁ— ਜੀ ਕਿਉ ਕਰਿ ਉਸੀਆਰੁ ਹੋਵਾ, ਉਜਾੜਿ ਵਿਚਿ ਆਇ ਪਇਆ। ਤਬ ਬਾਬੇ ਆਖਿਆ- ਮਰਦਾਨਿਆ ਅਸੀਂ ਉਜਾੜਿ ਵਿਚਿ ਨਾਹੀਂ, ਅਸੀਂ ਵਸਦੀ ਵਿਚਿ ਹਾਂ, ਜਿਥੇ ਨਾਉ ਚਿਤਿ ਆਵਦਾ ਹੈ। ਓਥੇ ਬਾਬੇ ਸਬਦੁ ਬੋਲਿਆ:***

***ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥***

***ਤਬਿ ਬਾਬੇ ਆਖਿਆ— ਮਰਦਾਨਿਆ ! ਸਬਦੁ ਚਿਤਿ ਕਰਿ, ਤਉ ਬਾਝੂ ਬਾਣੀ ਸਰਿ ਨਹੀਂ ਆਵਦੀ। ਤਬਿ ਗੁਰੂ ਬਾਬੇ ਆਖਿਆ— ਮਰਦਾਨਿਆ! ਰਬਾਬੁ ਬਜਾਇ। ਤਬ ਮਰਦਾਨੇ ਆਖਿਆ- ਜੀ ਮੇਰਾ ਘਟੁ ਭੁਖ ਦੇ ਨਾਲਿ ਮਿਲਿ ਗਇਆ ਹੈ, ਮੈ ਇਹੁ ਰਬਾਬੁ ਵਜਾਇ ਨਾਹੀ ਸਕਦਾ। ਤਬ ਬਾਬੇ ਆਖਿਆ— ਮਰਦਾਨਿਆ ਚਲੁ ਪਿਛੈ ਕਿਸੈ ਵਸਦੀ (ਬਸਤੀ) ਜਾਹਾਂ। ਮਰਦਾਨਾ— ਅਜੀ ਮੈ ਵਸਦੀ ਭੀ ਨਾਹੀ ਜਾਇ ਸਕਦਾ, ਮੇਰਾ ਭੁਖ ਨਾਲਿ ਘਟੁ ਮਿਲਿ ਗਇਆ ਹੈ। ਹਉ ਮਰਦਾ ਹਾਂ। ਤਬਿ ਬਾਬੇ ਆਖਿਆ— ਮਰਦਾਨਿਆ ਹਉ ਤੈਨੂੰ ਆਈ ਬਿਨਾ ਮਰਣਿ ਨਾਹੀ ਦੇਦਾ, ਉਸੀਆਰੁ ਹੋਹੁ। ਤਬਿ ਮਰਦਾਨੇ ਆਖਿਓਸੁ— ਜੀ ਹਉ ਕਿਉ ਕਰਿ ਉਸੀਆਰੁ ਹੋਵਾ। ਹਉ ਮਰਦਾ ਹਾਂ। ਜੀਵਣੈ ਦੀ ਗਲਿ ਰਹੀ। ਤਬ ਮਰਦਾਨੇ ਆਖਿਆ— ਜੀ ਮੈਨੂੰ ਦੁਖ ਨਾ ਦੇਹਿ। ਤਾਂ ਬਾਬੇ ਆਖਿਆ— ਇਸ ਰੁਖੁ ਦੇ ਫਲ ਖਾਹਿ। ਪਰ ਰਜਿ ਕੈ ਖਾਹਿ, ਜਿਤਨੇ ਖਾਇ ਸਕਦਾ ਹੈਂ। ਪਰੁ ਹੋਰੁ ਪਲੈ ਬੰਨਿ ਨਾਹੀ। ਤਬਿ ਮਰਦਾਨੇ ਆਖਿਆ— ਜੀ ਭਲਾ ਹੋਵੈ। ਤਾ ਮਰਦਾਨਾ ਲਗਾ ਖਾਣਿ। ਫਲਾਂ ਕਾ ਸੁਆਦ ਆਇਓ ਸੁ। ਆਖੈ— ਹੋਵੈ ਤਾ ਸਭੈ ਖਾਇ ਲਈ। ਫਿਰਿ ਹਥਿ ਆਵਨਿ ਕਿ ਨਾ ਆਵਨਿ। ਕੁਛ ਪਲੈ ਭੀ ਬੰਨਿ ਲੇਈ। ਮਤੁ ਹਥਿ ਆਵਨਿ***

***ਕਿ ਨਾ ਆਵਨਿ। ਤਬ ਮਰਦਾਨੇ (ਮਨ ਵਿਚ) ਆਖਿਆ— ਭੁਖ ਲਗੈਗੀ ਤਾ ਖਾਵਾਂਗਾ। ਮਰਦਾਨੈ ਪਲੈ ਭੀ ਬੰਨਿ ਲਏ। ਜਾਂਦੇ ਜਾਂਦੇ ਮਰਦਾਨੇ ਫਿਰ ਭੁਖ ਲਾਗੀ ਤਾ ਆਖਿਓਸੁ— ਕੁਛ ਖਾਵਾਂ। ਜਾ ਮੁਹਿ ਪਾਇ ਤਾ ਉਤੈ ਵੇਲੈ ਢਹਿ ਪਇਆ। ਤਬ ਬਾਬੇ ਆਖਿਆ— ਕਿਆ ਹੋਆ ਵੇ ਮਰਦਾਨਿਆ। 'ਜੀਉ ਪਾਤਸਾਹ ਤੁਧੁ ਆਖਿਆ ਸੀ ਜੋ ਖਾਹਿ ਸੋ ਖਾਹਿ ਵਧਦੇ ਪਲੈ ਬੰਨਿ ਨਾਹੀ। ਮੈ ਆਖਿਆ ਕੁਛ ਪਲੈ ਬੰਨਿ ਲਈ। ਮਤ ਹਥਿ ਆਵਨਿ ਕਿ ਨਾ ਆਵਨਿ। ਸੋ ਮੈਂ ਮੁਹਿ ਪਾਏ ਸਨਿ। ਮੇਰਾ ਏਹੁ ਹਵਾਲੁ ਹੋਇ ਗਇਆ। ਤਬਿ ਬਾਬੇ ਆਖਿਆ— ਮਰਦਾਨਿਆ ਤੁਧੁ ਬੁਰਾ ਕੀਤਾ ਸੀ, ਜੋ ਮੁਹਿ ਪਾਏ ਸਨਿ। ਏਹੁ ਬਿਖ ਫਲ ਸਨਿ, ਪਰ ਬਚਨ ਕਰਿਕੇ ਅੰਮ੍ਰਿਤ ਫਲ ਹੋਇ ਸਨ।***

ਇੱਥੇ ਹੀ ਭਾਈ ਮਰਦਾਨਾ ਜੀ ਨੇ ਗੁਰੂ ਜੀ ਨੂੰ ਕਿਹਾ ਕਿ ਉਸ ਨੂੰ ਵਿਦਾ ਕੀਤਾ ਜਾਵੇ, ਕਿਉਂਕਿ ਉਹ ਦੁੱਖ-ਭੁੱਖ ਜ਼ਰ ਨਹੀਂ ਸਕਦਾ। ਗੁਰੂ ਜੀ ਨੇ ਕਿਹਾ ਕਿ ਕਿਵੇਂ ਮੇਰੇ ਨਾਲ ਰਹੇਂਗਾ ਵੀ? ਉਸ ਕਿਹਾ ਤਾਂ ਰਹਿ ਸਕਦਾ ਹਾਂ, ਜੇ ਆਪਣੇ ਵਾਂਗ ਦੁੱਖ-ਭੁੱਖ ਤੋਂ ਨਿਰਲੇਪ ਕਰ ਲਵੇਂ। ਉਹੀ ਆਹਾਰ ਦੇ, ਜੋ ਤੂੰ ਖਾਂਦਾ ਹੈਂ। ਹੋਰ ਕਿਹਾ— ਜੇ ਮੇਰੇ ਕਰਮ ਭੀ ਨਾ ਬਿਚਾਰਹਿ ਤਾ ਹਉ ਤੇਰੇ ਨਾਲਿ ਰਹਾ। ਜੇ ਇਹੁ ਤੂ ਕੰਮ ਕਰੇ, ਨਾਹੀ ਤਾ ਮੈਨੂੰ ਵਿਦਾ ਕਰਿ। ਗੁਰੂ ਜੀ ਨੇ ਨਿਹਾਲ ਕਰ ਦਿੱਤਾ।

ਸਾਖੀ ਦੇ ਪ੍ਰਥਾਇ ਇਹ ਕਿਤੇ ਸਪਸ਼ਟ ਨਹੀਂ, ਕਿ ਇਹ ਕਿਸ ਇਲਾਕੇ ਵਿਚ ਵਾਪਰੀ ਪਰ ਇਤਨਾ ਸਪਸ਼ਟ ਹੈ ਕਿ ਭੁੱਖ ਦੀ ਸਮੱਸਿਆ ਅਤੇ ਇਸ ਦਾ ਨਿਵਾਰਣ ਗੁਰੂ ਜੀ ਦੀਆਂ ਯਾਤਰਾਵਾਂ ਦੇ ਅਰੰਭ ਵਿਚ ਹੀ ਯੁਕਤੀ-ਸੰਗਤ ਹੈ। ਇਸ ਲਈ ਇਹ ਘਟਨਾ ਪਹਿਲੀ ਉਦਾਸੀ ਦੀ ਹੋਵੇਗੀ, ਜਦੋਂ ਗੁਰੂ ਜੀ ਇਨ੍ਹਾਂ ਪਰਬਤੀ ਇਲਾਕਿਆਂ ਵਿਚ ਸਨ। ਦੂਰ-ਦੂਰ ਤੀਕ ਬਸਤੀਆਂ ਦਾ ਨਾ ਹੋਣਾ, ਖਾਣ-ਪੀਣ ਦੀਆਂ ਵਸਤੂਆਂ ਪ੍ਰਾਪਤ ਨਾ ਹੋਣਾ ਅਤੇ ਭਿਆਨਕ ਜਾਨਵਰਾਂ ਨਾਲ ਭਰੇ ਸੰਘਣੇ ਜੰਗਲਾਂ ਦਾ ਹੋਣਾ, ਇਹ ਸਾਰੀਆਂ ਨਿਸ਼ਾਨੀਆਂ ਇਸ ਘਟਨਾ ਨੂੰ ਇਸੇ ਇਲਾਕੇ ਨਾਲ ਜੋੜਦੀਆਂ ਹਨ।

ਮਿਹਰਬਾਨ ਵਾਲੀ ਜਨਮ-ਸਾਖੀ ਵਿਚ ਇਸੇ ਸਾਖੀ ਦਾ ਵਿਸਥਾਰ ਹੈ। ਸ਼ਬਦਾਵਲੀ ਅਤੇ ਘਟਨਾਵਾਂ ਤੋਂ ਸਪਸ਼ਟ ਹੈ ਕਿ ਇਸ ਸਾਖੀਕਾਰ ਸਾਹਮਣੇ ਪਹਿਲੀ ਸਾਖੀ ਲਿਖਿਤ ਰੂਪ ਵਿਚ ਮੌਜੂਦ ਰਹੀ ਹੋਵੇਗੀ। ਭਿਆਨਕ ਜੰਗਲ ਦੇ ਡਰ ਨੂੰ ਦੂਰ ਕਰਨ ਦੇ ਉਲੇਖ ਮਗਰੋਂ ਲਿਖਿਆ ਹੈ— ***ਮਰਦਾਨਾ ਆਇ ਕੈ ਅੰਨ੍ਹਾਲੀ ਡਿਗਿ ਪਇਆ। ਤਬ ਗੁਰੂ ਬਾਬਾ ਫਿਰਿ ਜਾਇ ਮਰਦਾਨੇ ਥੈ ਖੜਾ ਹੋਆ ਜੇ ਮਰਦਾਨਿਆ ਕਿਉ ਪੈ ਗਇਓਹਿ? ਆਖੈ ਜੀ ਭੁਖ ਮਲਿਆ ਹਾਂ। ਤਬ ਗੁਰੂ ਬਾਬੇ ਕਹਿਆ ਜਿ— ਉਠਿ ਬਹੁ, ਰਬਾਬੁ ਵਜਾਇ, ਸਬਦੁ ਗਾਉ। ਪਰਮੇਸੁਰੁ ਕਿਛੁ ਭੁਖ ਦਾ ਭੀ ਕਰੈਗਾ। ਤਬ ਮਰਦਾਨੇ ਕਹਿਆ ਜਿ— ਜੀ ਰਬਾਬ ਵਜਾਵਣੇ ਗਲਿ ਖਲੋਈ ਹੀ। ਜੀਉ ਥੋੜਾ ਹੋਆ। ਤਬ ਗੁਰੂ ਬਾਬੇ ਜੀ ਕਹਿਆ ਜਿ— ਮਰਦਾਨਿਆ***

***ਚਲੁ ਤੇਰੈ ਲਈ ਅਸੀਂ ਭੀ ਕਿਤੈ ਵਸਦੀ ਜਾਹਾ। ਤਬ ਮਰਦਾਨੇ ਕਹਿਆ ਜਿ— ਬਾਬਾ ਜੀ ਸਲਾਮਤਿ ਜਾਣੋ ਗਲਿ ਰਹੀ ਹੈ। ਘਟੁ ਮਿਲਿ ਗੈਆ ਹੈ। ਤਬਕ ਜੁੜਿ ਗਏ ਹੈਨਿ। ਹਉ ਮਰਦਾ ਹਾਂ। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ- ਮਰਦਾਨਿਆ ਤੁਧੁ ਨੋ ਮਰਣੇ ਨਾਹੀ ਦੇਦੇ। ਤੂ ਸਾਵਧਾਨ ਹੋਹਿ। ਤਬ ਗੁਰੂ ਬਾਬੇ ਜੀ ਕਹਿਆ ਜਿ— ਮਰਦਾਨਿਆ ਅਹਿ ਜਿ ਦਿਸਦਾ ਹੀ ਰੁਖੁ ਸਉਹਾ? ਕਹੈ— ਜੀ ਦਿਸਦਾ ਹੈ। ਕਹੈ— ਏਸਦੇ ਫਲ ਵੇਖਦਾ ਹੈ, ਮਹਾਂ ਅਨੂਪ। ਕਹੈ— ਜੀ ਵਾਹੁ ਵਾਹੁ ਖਰੇ ਸੋਭਾਵੰਤ ਹੈਨਿ ਏਸ ਦੇ ਫਲੁ। ਕਹੈ— ਉਠੁ ਜਾਇ ਕਰਿ ਖਾਹਿ ਏਹਿ ਫਲੁ। ਤਬ ਮਰਦਾਨਾ ਉਠਿਆ। ਉਠਿ ਕਰਿ ਜਾਇ ਫਲ ਲਾਗਾ ਖਾਵਣੈ। ਤਬ ਜਾ ਚਖੈ ਤਾ ਮਹਾ ਅੰਬ੍ਰਿਤੁ ਵਸਤੁ ਹੈ। ਚਖਿ ਕਰਿ ਮਰਦਾਨਾ ਖੁਸੀ ਹੋਆ। ਰਜਿ ਕਰਿ ਫਲ ਖਾਧਿਆ।...... ਤਬ ਗੁਰੂ ਬਾਬੇ ਨਾਨਕ ਜੀ ਆਖਿਆ— ਮਰਦਾਨਿਆ ਹੁਣਿ ਕਿਛੁ ਰੁਚਦਾ ਹੈ ਸਿ ਖਾਹਿ, ਪਣੁ ਪਲੈ ਬੰਨ੍ਹੀ ਨਾਹੀ।***

ਅੱਗੇ ਉਹੋ ਕਹਾਣੀ ਹੈ। ਭਾਈ ਮਰਦਾਨਾ ਜੀ ਨੇ ਪੱਲੇ ਬੰਨ੍ਹ ਲਏ। ਫਿਰ ਭੁੱਖ ਲੱਗੀ, ਤਾਂ ਖਾਣ ਲੱਗਾ। ਪਰ ਜ਼ਹਿਰੀਲੇ ਹੋ ਜਾਣ ਕਾਰਨ ਬੁਰੀ ਸਥਿਤੀ ਹੋ ਗਈ। ਪੱਲੇ ਬੰਨ੍ਹਣ ਦੀ ਵਿਥਿਆ ਦੱਸੀ, ਤਾਂ ਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਨਾਲ ਠੀਕ ਕੀਤਾ। ਭਾਈ ਮਰਦਾਨਾ ਜੀ ਨੇ ਭੁੱਖ ਦੂਰ ਕਰਨ ਦਾ ਵਰਦਾਨ ਮੰਗਿਆ ਗੁਰੂ ਜੀ ਬਹੁਤ ਪ੍ਰਸੰਨ ਹੋਏ। ਭੁੱਖ ਸਦਾ ਲਈ ਮਿਟ ਗਈ, ਸੰਤੋਖ ਆ ਗਿਆ।

ਭਾਈ ਮਨੀ ਸਿੰਘ ਜੀ ਨੇ ਇਸ ਸਾਖੀ ਨੂੰ ਬੀਕਾਨੇਰ ਦੇ ਮਾਰੂਥਲ ਨਾਲ ਸੰਬੰਧਿਤ ਕੀਤਾ ਹੈ ਅਤੇ ਰੀਠੇ ਦੇ ਫਲ ਦੀ ਥਾਂ ਅੱਕ ਦੇ ਤੁੰਮੇ ਖਾਣ ਦੀ ਗੱਲ ਕੀਤੀ ਹੈ। ਨਾਲ ਹੀ ਇਸ ਨੂੰ ਸਿੱਖਿਆਦਾਇਕ ਕਰਦਿਆਂ ਲਿਖਿਆ ਹੈ— ਮਰਦਾਨਿਆ ਤੈਨੂੰ ਦਿਸਟਾਂਤ ਦਿਖਾਇਆ ਹੈ, ਕਯੋਂਕਿ ਜਿਹੜੀ ਗੁਰਦਵਾਰੇ ਦੀ ਕੌਡੀ ਹੈ, ਸੋ ਬਿਖਵਤ ਹੈ।

੨ ਦਸੰਬਰ ਰਾਤ ਦੇ ਸਵਾ ਕੁ ਅੱਠ ਵਜੇ ਅਸੀਂ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਪੁੱਜੇ। ਸਾਫ਼-ਸੁਥਰੇ ਕਮਰਿਆਂ ਅਤੇ ਬਿਸਤਰਿਆਂ ਦਾ ਗੁਰਦੁਆਰਾ ਸਾਹਿਬ ਵਿਖੇ ਪ੍ਰਬੰਧ ਹੈ ਅਤੇ ਕਮਰੇ ਹਨ ਵੀ ਕਾਫ਼ੀ ਮਾਤਰਾ ਵਿਚ। ਲੰਗਰ ਦਾ ਪ੍ਰਬੰਧ ਤਸੱਲੀਬਖ਼ਸ਼ ਹੈ। ਇਹ ਸਥਾਨ ਉੱਚੇ ਪਹਾੜਾਂ ਨਾਲ ਘਿਰੀ ਵਾਦੀ ਵਿਚ ਹੈ, ਜਿੱਥੇ ਇੱਕ ਛੋਟਾ ਜਿਹਾ ਪਿੰਡ ਵੱਸਿਆ ਹੋਇਆ ਹੈ। ਪਤਾ ਲੱਗਿਆ ਕਿ ਇਸ ਪਿੰਡ ਦਾ ਨਾਮ ਚੌੜਾ ਪਿੱਤਾ ਹੈ। ਪਹਿਲਾਂ ਇਹ ਨਗਰ ਇੱਥੋਂ ੫-੬ ਕਿਲੋਮੀਟਰ ਦੂਰ ਪਹਾੜ ਉੱਤੇ ਸੀ। ਪਿੰਡ ਵਿਚ ਗੁਰਦੁਆਰੇ ਦੇ ਬਿਲਕੁਲ ਨਾਲ ਗੋਰਖਨਾਥ ਦਾ ਛੋਟਾ ਜਿਹਾ ਮੰਦਿਰ ਹੈ। ਜਦੋਂ ਅਸੀਂ ਗਏ, ਤਾਂ ਪਤਾ ਲੱਗਿਆ ਕਿ ਪੁਜਾਰੀ ਕਿਤੇ ਬਾਹਰ ਗਿਆ ਹੈ। ਕਿਸੇ ਇਹ ਵੀ ਦੱਸਿਆ ਕਿ ਪੁਜਾਰੀ ਵਿਸ਼ੇਸ਼ ਮੌਕਿਆਂ ਉੱਤੇ ਹੀ ਆਉਂਦਾ ਹੈ, ਪਿੰਡ ਦੇ ਲੋਕ ਹੀ ਦੇਖ-ਰੇਖ ਕਰਦੇ ਹਨ। ਪਿੰਡ ਵੱਸਣ ਸੰਬੰਧੀ ਲੋਕਾਂ ਨੂੰ ਪੁੱਛਿਆ, ਤਾਂ ਸਭ ਦਾ ਇੱਕੋ ਜਵਾਬ ਸੀ ਕਿ ਇਹ

੫੦੦ ਸਾਲ ਤੋਂ ਪੁਰਾਣਾ ਹੈ। ਭਾਵੇਂ ਮੰਦਿਰ ਦੀ ਇਮਾਰਤ ਬਹੁਤੀ ਪੁਰਾਣੀ ਨਹੀਂ, ਪਰ ਸਾਰਿਆਂ ਦੱਸਿਆ ਕਿ ਮੰਦਿਰ ਵੀ ੫੦੦ ਸਾਲ ਤੋਂ ਵਧੀਕ ਪੁਰਾਣਾ ਹੈ। ਪਹਾੜੀ ਪਿੰਡਾਂ ਵਿਚ ਅਮੀਰੀ ਦੇ ਨਿਸ਼ਾਨ ਮਿਲਣੇ ਮੁਸ਼ਕਿਲ ਹਨ, ਗ਼ਰੀਬੀ ਦੀ ਘਾਟ ਕੋਈ ਨਹੀਂ। ਪਿੰਡ ਦੀ ਇੱਕ ਬਹੁਤ ਪੁਰਾਣੀ ਇਮਾਰਤ ਵਿਚ ਬਰਬਾਦ ਹੋਈ ਪਣਚੱਕੀ ਦੇ ਅਵਸ਼ੇਸ਼ ਅਜੇ ਤੀਕ ਮੌਜੂਦ ਹਨ। ਘਰ ਦੇ ਮਾਲਕ ਨੇ ਦੱਸਿਆ ਕਿ ਉਨ੍ਹਾਂ ਦੇ ਸਾਹਮਣੇ ਇਹ ਚੱਲਦੀ ਰਹੀ ਹੈ। ਪਿੰਡ ਦੇ ਕਈ ਬਜ਼ੁਰਗਾਂ ਨੂੰ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਬਾਰੇ ਪੁੱਛਿਆ ਕਿ ਉਹ ਵੱਡਿਆਂ ਤੋਂ ਕੀ ਸੁਣਦੇ ਆਏ ਹਨ। ਸਭ ਨੇ ਦੱਸਿਆ ਕਿ ਗੁਰੂ ਜੀ ਨੇ ਇੱਥੇ ਰੀਠੇ ਮਿੱਠੇ ਕੀਤੇ ਸੀ। ਇਕ ਮਾਈ ਕਹਿਣ ਲੱਗੀ ***ਕਿ ਹਮ ਯਹੀ ਸੁਣਤੇ ਆਏ ਹੈਂ ਕਿ ਗੁਰੂ ਨਾਨਕ ਆਏ ਤੋ ਉੱਨ ਕੇ ਸਾਥ ਏਕ ਬਾਲਕ ਥਾ। ਉਸ ਕੋ ਭੂਖ ਲਗੀ ਤੋ ਗੁਰੂ ਜੀ ਨੇ ਕਹਾ ਕਿ ਰੀਠੇ ਕੇ ਬ੍ਰਿਛ ਪਰ ਚੜ੍ਹ ਜਾਓ। ਉਸ ਨੇ ਰੀਠਾ ਖਾਯਾ ਔਰ ਕਹਾ, ਯੇ ਤੋ ਕੜੁਵਾ ਹੈ। ਗੁਰੂ ਜੀ ਬੋਲੇ— ਉਸ ਤਰਫ਼ ਕੇ ਨਾ ਖਾਓ, ਜਿਧਰ ਮੈਂ ਬੈਠਾ ਹੂੰ ਇਸ ਤਰਫ਼ ਕੇ ਖਾਓ। ਤੋ ਜਿੱਧਰ ਵੋ ਬੈਠੇ ਥੇ ਉੱਧਰ ਕੇ ਰੀਠੇ ਮੀਠੇ ਹੋ ਗਏ।*** ਸਾਰਿਆਂ ਇਹੋ ਦੱਸਿਆ ਕਿ ਪਹਿਲਾਂ ਇੱਥੇ ਰੀਠੇ ਦਾ ਬਹੁਤ ਪੁਰਾਣਾ ਰੁੱਖ ਸੀ, ਜਿਸ ਦੇ ਇਕ ਪਾਸੇ ਦੇ ਰੀਠੇ ਮਿੱਠੇ ਸਨ।

ਪਹਿਲਾਂ-ਪਹਿਲ ਇੱਥੇ ਮੰਦਿਰ ਦੇ ਨੇੜੇ ਕੇਵਲ ਉਹੀ ਮਿੱਠੇ ਰੀਠੇ ਦਾ ਰੁੱਖ ਸੀ, ਹੋਰ ਕੋਈ ਗੁਰੂ ਜੀ ਦੀ ਯਾਦਗਾਰ ਨਹੀਂ ਸੀ। ਰਸਤਾ ਪੈਦਲ ਦਾ ਸੀ, ਕੋਈ ਹੋਰ ਸਾਧਨ ਨਹੀਂ ਸੀ।

ਹਲਦਵਾਨੀ ਇੱਥੋਂ ਲੱਗਭਗ ੧੬੩ ਕਿਲੋਮੀਟਰ ਦੂਰ ਹੈ। ਹਲਦਵਾਨੀ ਤੋਂ ਲਾਲਾ ਸ੍ਰੀ ਵਿਸਾਖੀ ਰਾਮ ਘੋੜਿਆਂ ਉੱਤੇ ਸਾਮਾਨ ਲੱਦ ਕੇ ਇੱਥੇ ਵੇਚਣ ਨੂੰ ਆਇਆ ਕਰਦਾ ਸੀ। ਗੁਰੂ ਜੀ ਦੁਆਰਾ ਰੀਠੇ ਮਿੱਠੇ ਕਰਨ ਦੀ ਸਾਖੀ ਉਸ ਸੁਣੀ ਹੋਈ ਸੀ। ਮੰਦਿਰ ਦਾ ਪੁਜਾਰੀ ਇਹ ਜਾਣਦਾ ਸੀ ਕਿ ਇਸ ਰੁੱਖ ਦਾ ਫ਼ਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਿੱਠਾ ਕੀਤਾ ਸੀ। ਰੁੱਖ ਦੀ ਧੂਪ-ਬੱਤੀ ਵੀ ਉਹ ਕਰਦਾ ਸੀ। ਲਾਲਾ ਜੀ ਨੂੰ ਰੀਠਾ ਲੱਭ ਗਿਆ। ਉਸ ਨੇ ਰੀਠਾ ਸਾਹਿਬ ਦੀ ਸਾਰੀ ਵਿਥਿਆ ਹਲਦਵਾਨੀ ਦੀ ਸੰਗਤ ਨੂੰ ਜਾ ਦੱਸੀ। ਹਲਦਵਾਨੀ ਤੋਂ ਸ. ਤਰਲੋਕ ਸਿੰਘ 'ਦੁਖੀ' ਇੱਥੇ ਪੁੱਜੇ। ਉਨ੍ਹਾਂ ਰੀਠੇ ਦੇ ਰੁੱਖ ਦੇ ਦਰਸ਼ਨ ਕੀਤੇ। ਥੋੜ੍ਹੀ ਜਿਹੀ ਜਗ੍ਹਾ ਖ਼ਰੀਦੀ ਅਤੇ ਪੱਥਰ ਦੀ ਛੱਤ ਪਾ ਕੇ ਇਕ ਝੌਂਪੜੀ ਜਿਹੀ ਦਾ ਨਿਰਮਾਣ ਕਰ ਦਿੱਤਾ। ਹਲਦਵਾਨੀ ਆਦਿ ਸਥਾਨਾਂ ਤੋਂ ਥੋੜ੍ਹੀ-ਬਹੁਤ ਸੰਗਤ ਆਉਣੀ ਸ਼ੁਰੂ ਹੋ ਗਈ। ਫਿਰ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੇ ਪ੍ਰਧਾਨ ਕਰਨਲ ਲਾਲ ਸਿੰਘ ਨੇ ਛੋਟਾ ਜਿਹਾ ਗੁਰੂ-ਸਥਾਨ ਬਣਾ ਦਿੱਤਾ, ਪਰ ਇੱਥੋਂ ਦਾ ਕੋਈ ਵਿਸ਼ੇਸ਼ ਵਿਕਾਸ ਨਹੀਂ ਸੀ ਹੋ ਸਕਿਆ।

੧੯੬੦ ਈ. ਵਿਚ ਇਸ ਸਥਾਨ ਨੂੰ ਨੈਨੀਤਾਲ-ਲੋਹਾਘਾਟ ਮੁੱਖ ਸੜਕ ਨਾਲ ਜੋੜਨ ਵਾਸਤੇ ੩੮ ਕਿਲੋਮੀਟਰ ਸੜਕ ਦਾ ਨਿਰਮਾਣ ਹੋ ਗਿਆ। ਆਪਣੇ ਰਾਸ਼ਟਰਪਤੀ ਦੇ ਕਾਰਜ-ਕਾਲ ਵਿਚ ਗਿਆਨੀ ਜ਼ੈਲ ਸਿੰਘ ਨੇ ਇਸ ਸਥਾਨ ਦੇ ਦਰਸ਼ਨ ਕੀਤੇ।

੧੯੮੨ ਈ. ਵਿਚ ਕਾਰ-ਸੇਵਾ ਵਾਲੇ ਬਾਬਾ ਹਰਬੰਸ ਸਿੰਘ ਨੇ ਇੱਥੋਂ ਦੇ ਉਸਾਰੀ ਕਾਰਜਾਂ ਨੂੰ ਆਪਣੇ ਹੱਥ ਵਿਚ ਲੈ ਲਿਆ। ਛੇਤੀ ਹੀ ੧੯੮੪ ਈ. ਦਾ ਸਿੱਖ ਕਤਲ-ਏ-ਆਮ ਹੋ ਗਿਆ ਜਿਸ ਕਾਰਨ ਕਾਰ-ਸੇਵਾ ਦੇ ਕਾਰਜਾਂ ਉੱਤੇ ਵੀ ਪ੍ਰਭਾਵ ਪਿਆ। ਜਦੋਂ ਹਾਲਾਤ ਕੁਝ ਠੀਕ ਹੋਏ, ਤਾਂ ਸੇਵਾ-ਕਾਰਜ ਫਿਰ ਅਰੰਭ ਕੀਤਾ ਗਿਆ। ਗੁਰਦੁਆਰਾ ਸਾਹਿਬ ਦੇ ਨਿਰਮਾਣ ਵਾਸਤੇ ਲੋਕ ਜ਼ਮੀਨਾਂ ਵੇਚਣ ਵਾਸਤੇ ਤਿਆਰ ਨਹੀਂ ਸਨ। ਹੌਲੀ-ਹੌਲੀ ਲੋਕਾਂ ਨੇ ਜ਼ਮੀਨ ਦੇ ਟੁੱਕੜੇ ਵੇਚਣੇ ਸ਼ੁਰੂ ਕੀਤੇ ਅਤੇ ਬਾਬਾ ਹਰਬੰਸ ਸਿੰਘ ਨੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਦੀ ਸੇਵਾ ਦੀ ਜ਼ਿੰਮੇਵਾਰੀ ਬਾਬਾ ਸ਼ਿਆਮ ਸਿੰਘ ਨੂੰ ਸੌਂਪ ਦਿੱਤੀ। ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ, ਲੰਗਰ ਹਾਲ ਅਤੇ ਸਰਾਂਵਾਂ ਵਾਸਤੇ ਜ਼ਮੀਨ ਵੀ ਮਿਲਦੀ ਗਈ। ਹਲਦਵਾਨੀ ਅਤੇ ਨਾਨਕਮਤਾ ਸਾਹਿਬ ਦੀ ਸੰਗਤ ਨੇ ਗੁਰਦੁਆਰਾ ਸਾਹਿਬ ਦੀ ਸਮੁੱਚੀ ਜਾਇਦਾਦ ਕਾਰ ਸੇਵਾ ਦੇ ਹਵਾਲੇ ਕਰ ਦਿੱਤੀ। ਕਾਰ-ਸੇਵਾ ਦੁਆਰਾ ਸੁੰਦਰ ਗੁਰਦੁਆਰਾ ਸਾਹਿਬ ਦੀ ਇਮਾਰਤ, ਵਿਸ਼ਾਲ ਲੰਗਰ ਹਾਲ ਅਤੇ ਸਰਾਂਵਾਂ ਤਿਆਰ ਕਰ ਦਿੱਤੀਆਂ ਗਈਆਂ ਹਨ। ਹੁਣ ਇੱਥੇ ਹਰ ਸਾਲ ਜੇਠ ਦੀ ਪੂਰਨਮਾਸ਼ੀ ਨੂੰ ਸਲਾਨਾ ਗੁਰਮਤਿ ਸਮਾਗਮ (ਜੋੜ ਮੇਲ) ਹੁੰਦਾ ਹੈ।

ਇੱਥੋਂ ਚੰਪਾਵਤ, ਚਲਥੀ, ਟਨਕਪੁਰ, ਖਟੀਮਾ ਦੇ ਰਸਤੇ ਨਾਨਕਮਤਾ ਸਾਹਿਬ ਕੋਈ ੧੮੦ ਕਿਲੋਮੀਟਰ ਦੂਰੀ 'ਤੇ ਹੈ। ਗੁਰਦੁਆਰਾ ਸ੍ਰੀ ਰੀਠਾ ਸਾਹਿਬ ਤੋਂ ਹੀ ਗੁਰੂ ਜੀ ਗੋਰਖ ਮਤੇ (ਹੁਣ ਨਾਨਕ ਮਤਾ) ਗਏ ਹੋਣਗੇ। ਕਿਉਂਕਿ ਰੀਠਾ ਸਾਹਿਬ ਵੀ ਗੋਰਖ-ਪੰਥੀਆਂ ਦਾ ਮੰਦਿਰ ਹੈ, ਇਸ ਲਈ ਇਸੇ ਸਥਾਨ ਤੋਂ ਹੀ ਗੁਰੂ ਜੀ ਨੇ ਗੋਰਖ-ਪੰਥੀਆਂ ਦੇ ਵੱਡੇ ਟਿਕਾਣੇ ਪੁੱਜਣ ਦਾ ਮਨ ਬਣਾਇਆ ਹੋਵੇਗਾ। ਲਾਜ਼ਮੀ ਹੈ ਕਿ ਇੱਥੇ ਮੌਜੂਦ ਗੋਰਖ-ਪੰਥੀ ਨਾਲ ਗੁਰੂ ਜੀ ਦੀ ਗੋਸ਼ਟੀ ਹੋਈ ਹੋਵੇਗੀ, ਕਿਉਂਕਿ ਉਹ ਮੰਦਿਰ ਦੇ ਨਾਲ ਹੀ ਰੀਠੇ ਦੇ ਰੁੱਖ ਹੇਠ ਬੈਠੇ ਸਨ। ਇਹ ਵੀ ਸੰਭਵ ਹੈ ਕਿ ਉਹੀ ਨਾਥ ਗੁਰੂ ਜੀ ਨੂੰ ਆਪਣੀ ਸੰਪ੍ਰਦਾਇ ਦੇ ਵੱਡੇ ਸਾਧਕ-ਸਮੂਹ ਨਾਲ ਚਰਚਾ ਕਰਨ ਵਾਸਤੇ ਗੋਰਖ ਮਤੇ ਲੈ ਗਿਆ ਹੋਵੇ। ਦੋਹਾਂ ਸਥਾਨਾਂ ਦਾ ਨਿਸ਼ਚਿਤ ਹੀ ਅਟੁੱਟ ਸੰਬੰਧ ਹੈ। ਦੋਵੇਂ ਟਿਕਾਣੇ ਗੋਰਖ-ਪੰਥੀ ਨਾਥਾਂ ਦੇ ਹਨ, ਦੋਵੇਂ ਸਥਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਨਾਲ ਸੰਬੰਧਿਤ ਹਨ।

ਰੀਠੇ ਦਾ ਇਤਿਹਾਸਿਕ ਬ੍ਰਿਛ, ਜਿਸ ਦੇ ਰੀਠੇ ਗੁਰੂ ਜੀ ਦੇ ਪ੍ਰਤਾਪ ਨਾਲ ਮਿੱਠੇ ਹੋਏ ਸਨ, ੧੯੬੦ ਈ. ਦੇ ਆਸ-ਪਾਸ ਡਿੱਗ ਪਿਆ ਸੀ। ਇਸੇ ਦੇ ਬੀਜ ਤੋਂ ਇਸ ਦੇ ਨਜ਼ਦੀਕ ਹੀ ਰੀਠੇ ਦਾ ਇੱਕ ਹੋਰ ਰੁੱਖ ਤਿਆਰ ਹੋ ਗਿਆ। ੨੦੦੮-੦੯ ਈ. ਵਿਚ ਉਹ ਵੀ ਸੁੱਕ ਕੇ ਡਿਗ ਪਿਆ ਸੀ। ਉਸ ਦੇ ਬੀਜ ਤੋਂ ਹੁਣ ਰੀਠੇ ਦੇ ਕਈ ਰੁੱਖ ਹੋ ਗਏ ਹਨ। ਗੁਰਦੁਆਰਾ ਸਾਹਿਬ ਤੋਂ ਕੋਈ ੨ ਕਿਲੋਮੀਟਰ ਦੂਰ ਜ਼ਮੀਨ ਖ਼ਰੀਦੀ ਗਈ ਹੈ, ਜਿੱਥੇ ਉਸੇ ਰੀਠੇ ਦੇ ਵੰਸ਼ਜ ਰੁੱਖ ਲਗਾਏ ਗਏ ਹਨ। ਇਨ੍ਹਾਂ ਦਾ ਫਲ ਤੋੜ ਕੇ ਸੰਗਤ ਨੂੰ ਪਰਸ਼ਾਦ ਵਜੋਂ ਦਿੱਤਾ ਜਾਂਦਾ ਹੈ। ਚੇਤੇ ਰਹੇ ਕਿ ਇਸੇ ਇਲਾਕੇ ਵਿਚ ਹੀ ਰੀਠੇ ਮਿੱਠੇ ਹਨ, ਨਹੀਂ ਤਾਂ ਰੀਠੇ ਦਾ ਫਲ ਕੌੜਾ ਅਤੇ ਹਾਨੀਕਾਰਕ ਹੁੰਦਾ ਹੈ ਅਤੇ ਖਾਣ ਨਾਲ ਮੂੰਹ ਵਿਚ

ਝੱਗ ਬਣ ਜਾਂਦੀ ਹੈ। ਇਸ ਦੇ ਖਾਣ ਨਾਲ ਉਲਟੀਆਂ ਲੱਗ ਜਾਂਦੀਆਂ ਹਨ ਅਤੇ ਇਸ ਦਾ ਜ਼ਹਿਰੀਲਾ ਅਸਰ ਬਹੁਤ ਨੁਕਸਾਨਦਾਇਕ ਹੁੰਦਾ ਹੈ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਵਿਚ ਵੀ ਰੀਠੇ ਦਾ ਰੁੱਖ ਹੈ। ਗੁਰਦੁਆਰਾ ਸ੍ਰੀ ਰੀਠਾ ਸਾਹਿਬ ਤੋਂ ਪਰਤ ਕੇ ਮੈਂ ਇਸ ਦੇ ਫਲ ਦਾ ਸਵਾਦ ਵੇਖਣ ਲਈ ਦੰਦਾਂ ਨਾਲ ਮਾਮੂਲੀ ਜਿਹਾ ਕੱਟਿਆ, ਤਾਂ ਇਹ ਬਿਲਕੁਲ ਕੌੜਾ ਸੀ। ਹਾਂ ਮੂਲ ਸਵਾਦ ਦੋਹਾਂ ਦਾ ਇੱਕੋ ਹੈ। ਬੱਸ, ਕੁੜੱਤਣ ਅਤੇ ਮਿਠਾਸ ਦਾ ਹੀ ਅੰਤਰ ਹੈ। ਵੇਖਣ ਨੂੰ ਵੀ ਕੋਈ ਫ਼ਰਕ ਨਹੀਂ। ਗੁਰਦੁਆਰਾ ਸ੍ਰੀ ਰੀਠਾ ਸਾਹਿਬ ਵਿਚ ਹੁਣ ਵੀ ਰੀਠੇ ਦਾ ਇਕ ਬੂਟਾ ਹੈ, ਜਿਸ ਦੇ ਤਿੰਨ ਪਾਸੇ ਕੌੜਾ ਫਲ ਲੱਗਦਾ ਹੈ, ਸਿਰਫ਼ ਇੱਕ ਪਾਸੇ ਮਿੱਠਾ ਫਲ ਲੱਗਦਾ ਹੈ।

ਤਰਕਵਾਦੀ ਕਹਿਣਗੇ ਕਿ ਰੀਠੇ ਮਿੱਠੇ ਹੋਣ ਵਿਚ ਗੁਰੂ ਜੀ ਦਾ ਕੋਈ ਚਮਤਕਾਰ ਨਹੀਂ। ਇੱਥੇ ਮਿੱਠੇ ਫਲ ਵਾਲੇ ਰੀਠਿਆਂ ਦੀ ਕੋਈ ਵਿਸ਼ੇਸ਼ ਪ੍ਰਜਾਤੀ ਹੈ। ਤਾਂ ਅਜਿਹੀ ਪ੍ਰਜਾਤੀ ਹੋਰ ਕਿਤੇ ਕਿਉਂ ਨਹੀਂ? ਇਸ ਪ੍ਰਜਾਤੀ ਦੇ ਸਾਰੇ ਬੂਟਿਆਂ ਦੇ ਫਲ ਮਿੱਠੇ ਕਿਉਂ ਨਹੀਂ? ਕਿਸੇ-ਕਿਸੇ ਬੂਟੇ ਨੂੰ ਦੋ ਤਰ੍ਹਾਂ ਦਾ ਫਲ ਕਿਵੇਂ ਲੱਗਦਾ ਹੈ? ਹਕੀਕਤ ਕੁਦਰਤ ਨੇ ਗੁਰੂ ਦੀ ਅਜ਼ਮਤ 'ਤੇ ਵਿਸ਼ਵਾਸ ਦ੍ਰਿੜ੍ਹਾਉਣ ਲਈ ਰੀਠੇ ਦਾ ਮੂਲ ਕੌੜਾ ਸਵਾਦ ਵੀ ਸਾਂਭ ਰੱਖਿਆ ਹੈ। ਉਹ ਅਜ਼ਮਤ ਵੀ ਸਾਂਭ ਰੱਖੀ ਹੈ ਕਿ ਜਿੱਧਰ ਗੁਰੂ ਜੀ ਬੈਠੇ ਸੀ, ਉੱਧਰ ਫਲ ਮਿੱਠਾ ਹੋ ਗਿਆ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਤੱਖ ਅਜ਼ਮਤ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਦੇ ਕਣ-ਕਣ ਵਿਚ ਅੱਜ ਵੀ ਵਿਦਮਾਨ ਹੈ:

*ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥*
*ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥*
*ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥*
*ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥*
*ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥*
*ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥*

*(ਪੰਨਾ ੧੩੯੯)* ■

## ਕੱਥੂ ਨੰਗਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਇੰਦਰਜੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧ ਮਾਰਚ, ੨੦੧੮ ਨੂੰ ਗੁਰਦੁਆਰਾ ਜਨਮ-ਸਥਾਨ ਬਾਬਾ ਬੁੱਢਾ ਸਾਹਿਬ ਜੀ, ਕੱਥੂ ਨੰਗਲ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੦੭ ਪ੍ਰਾਣੀ ਗੁਰੂ ਵਾਲੇ ਬਣੇ।

# ਪੁਰਾਤਨ ਕੀਰਤਨ ਸ਼ੈਲੀ ਦੀ ਸੰਭਾਲ: ਸਮੇਂ ਦੀ ਮੁੱਖ ਲੋੜ

*-ਸ. ਤੀਰਥ ਸਿੰਘ ਢਿੱਲਵਾਂ**

ਭਗਤੀ ਦੀਆਂ ਸਭ ਸਟੇਜਾਂ ਤੇ ਜੁਗਤੀਆਂ ਵਿੱਚੋਂ ਗੁਰੂ ਸਾਹਿਬਾਨ ਨੇ ਕੀਰਤਨ ਕਰਨ ਤੇ ਸੁਣਨ ਨੂੰ ਪ੍ਰਧਾਨਤਾ ਦਿੱਤੀ ਹੈ: *ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥* ਜਿਸ ਅਸਥਾਨ ਉੱਤੇ ਰੱਬੀ ਬਾਣੀ ਦਾ ਕੀਰਤਨ ਹੁੰਦਾ ਹੈ ਜਾਂ ਪਰਮਾਤਮਾ ਦੀ ਉਸਤਤ ਗਾਇਨ ਕੀਤੀ ਜਾਂਦੀ ਹੈ, ਉਹ ਅਸਥਾਨ ਬੈਕੁੰਠ ਬਣ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਜਦੋਂ ਵਿਸ਼ੇ-ਵਿਕਾਰਾਂ ਵਿਚ ਸੜਦੇ ਸੰਸਾਰ ਨੂੰ ਰੂਹਾਨੀ ਸ਼ੀਤਲਤਾ ਪ੍ਰਦਾਨ ਕਰਨ ਹਿੱਤ ਪ੍ਰਚਾਰ ਯਾਤਰਾਵਾਂ ਲਈ ਰਵਾਨਾ ਹੋਏ ਤਾਂ ਉਨ੍ਹਾਂ ਦੇ ਨਾਲ ਭਾਈ ਮਰਦਾਨਾ ਜੀ ਸਨ। ਭਾਈ ਮਰਦਾਨਾ ਜੀ ਰਬਾਬ ਛੇੜਦੇ ਤੇ ਗੁਰੂ ਸਾਹਿਬ ਕੀਰਤਨ ਗਾਇਨ ਕਰਦੇ। ਸਤਿਗੁਰਾਂ ਦੀ ਰਸ ਗੁੱਝੀ ਅਵਾਜ਼ ਤੇ ਭਾਈ ਮਰਦਾਨੇ ਦੀ "ਤੂੰ ਤੂੰ" ਕਰਦੀ ਰਬਾਬ ਦੀ ਟੁਣਕਾਰ ਨਾਲ ਅਜਿਹਾ ਅਲੌਕਿਕ ਸਮਾਂ ਬੱਝਦਾ ਕਿ ਸਰੋਤੇ ਵਿਸਮਾਦ ਵਿਚ ਆ ਕੇ ਪਰਮਾਤਮਾ ਦੇ ਧਿਆਨ ਵਿਚ ਲੀਨ ਹੋ ਜਾਂਦੇ। ਇਹ ਕੀਰਤਨ ਦਾ ਅਸਰ ਹੀ ਸੀ ਕਿ ਸੱਜਣ ਵਰਗੇ ਠੱਗ, ਨੂਰਸ਼ਾਹ ਵਰਗੀਆਂ ਜਾਦੂਗਰਨੀਆਂ ਤੇ ਵਲੀ ਕੰਧਾਰੀ ਵਰਗੇ ਹੰਕਾਰੀ ਵੀ ਨੇਕ ਤੇ ਕਾਮਿਲ ਇਨਸਾਨ ਬਣ ਗਏ। ਗੁਰੂ ਜੀ ਨੇ ਲੋਕਾਈ ਨੂੰ ਪ੍ਰਭੂ ਚਰਨਾਂ ਨਾਲ ਜੋੜਨ ਲਈ ਕੀਰਤਨ ਨੂੰ ਮਾਧਿਅਮ ਬਣਾਇਆ। ਗੁਰੂ ਸਾਹਿਬ ਦੀ ਸ਼ਾਹਕਾਰ ਰਚਨਾ (ਜਪੁਜੀ ਸਾਹਿਬ) ਨੂੰ ਛੱਡ ਕੇ ਬਾਕੀ ਸਾਰੀ ਬਾਣੀ ਰਾਗਾਂ ਵਿਚ ਹੈ। ਬਾਕੀ ਪੰਜ ਗੁਰੂ ਸਾਹਿਬਾਨ ਤੇ ਭਗਤ ਸਾਹਿਬਾਨ ਦੀ ਬਾਣੀ ਵੀ ਰਾਗਾਂ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੩੧ ਰਾਗ ਦਰਜ ਹਨ।

ਇਸ ਪਰੰਪਰਾ ਨੂੰ ਅੱਗੇ ਤੋਰਦਿਆਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਸਾਰੰਦੇ ਸਾਜ਼ ਨਾਲ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਚ ਕੀਰਤਨ ਦੀ ਸੇਵਾ ਨਿਭਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀ ਪਰੰਪਰਾ ਦੀ ਸ਼ੁਰੂਆਤ ਕੀਤੀ, ਜੋ ਸਮੇਂ ਦੀ ਮੁੱਖ ਲੋੜ ਸੀ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਗ ਦੇ ਵੱਡੇ ਗਿਆਤਾ ਤੇ ਖ਼ੁਦ ਮਹਾਨ ਕੀਰਤਨਕਾਰ ਵੀ ਸਨ। ਉਨ੍ਹਾਂ ਨੇ ਖ਼ੁਦ (ਤਾਊਸ) ਸਾਜ਼ ਈਜਾਦ ਕੀਤਾ। ਉਨ੍ਹਾਂ ਨੇ ਸੰਗੀਤਕ ਵੰਨਗੀਆਂ 'ਹੋਰੀ' ਤੇ 'ਤਰਾਨਾ' ਦੀਆਂ ਬੰਦਿਸ਼ਾਂ ਬਣਾਈਆਂ। ਉਨ੍ਹਾਂ ਦੀ ਮਹਾਨ ਰਚਨਾ (ਮਿਤ੍ਰ ਪਿਆਰੇ ਨੂੰ) ਖ਼ਿਆਲ ਅੰਗ ਵਿਚ ਰਚੀ ਗਈ ਹੈ।

ਗੁਰੂ-ਕਾਲ ਤੋਂ ਲੈ ਕੇ ਦੇਸ਼ ਦੀ ਵੰਡ ਤਕ ਪੰਥ ਵਿਚ ਰਬਾਬੀਆਂ ਦਾ ਬੜਾ ਸਤਿਕਾਰ ਸੀ। ਭਾਈ ਸਤਾ ਜੀ ਤੇ ਭਾਈ ਬਲਵੰਡ ਜੀ, ਭਾਈ ਚਾਂਦ, ਭਾਈ ਅਰੂੜਾ, ਭਾਈ

*ਪਿੰਡ: ਢਿੱਲਵਾਂ, ਡਾਕ: ਦਕੋਹਾ, ਜ਼ਿਲ੍ਹਾ: ਜਲੰਧਰ। ਮੋ: +੯੧੯੮੧੫੪-੬੧੭੧੦

ਮਹਿਤਾਬ, ਭਾਈ ਦੇਸਾ ਤੇ ਭਾਈ ਲਾਲ ਜੀ (ਵੱਡੇ), ਨਾਮਵਰ ਰਾਗੀ ਹੋਏ ਹਨ, ਜਿਨ੍ਹਾਂ ਨੇ ਲੰਮਾ ਸਮਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਦੀ ਸੇਵਾ ਕੀਤੀ। ਭਾਈ ਲਾਲ ਜੀ (ਛੋਟੇ) ਕੁਝ ਸਮਾਂ ਪਹਿਲਾਂ ਹੀ ਵਿਛੋੜਾ ਦੇ ਗਏ ਹਨ। ਮੰਦੇਭਾਗੀਂ ਕੁਝ ਕਾਰਨਾਂ ਕਰਕੇ ਹੁਣ ਰਬਾਬੀਆਂ ਦੀ ਗਿਣਤੀ ਉਂਗਲਾਂ 'ਤੇ ਗਿਣਨ ਜੋਗੀ ਰਹਿ ਗਈ ਹੈ। ਰਬਾਬੀਆਂ ਤੋਂ ਇਲਾਵਾ ਪੁਰਾਣੇ ਸਮੇਂ ਵਿਚ ਭਾਈ ਹੀਰਾ ਸਿੰਘ, ਭਾਈ ਜਵਾਲਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਗਿਆਨ ਸਿੰਘ ਅਲਮਸਤ, ਉਸਤਾਦ ਦਰਸ਼ਨ ਸਿੰਘ ਕੋਮਲ, ਉੱਤਮ ਸਿੰਘ ਪਤੰਗ, ਭਾਈ ਧਰਮ ਸਿੰਘ ਜ਼ਖ਼ਮੀ, ਸੰਤ ਸਰਵਣ ਸਿੰਘ ਗੰਧਰਬ (ਡੁਮੇਲੀ), ਭਾਈ ਬਖਸ਼ੀਸ਼ ਸਿੰਘ, ਭਾਈ ਹਰੀ ਸਿੰਘ, ਸੰਤ ਸੁਜਾਨ ਸਿੰਘ, ਭਾਈ ਬਹਾਦਰ ਸਿੰਘ, ਭਾਈ ਪੂਰਨ ਸਿੰਘ, ਭਾਈ ਪਿਆਰਾ ਸਿੰਘ, ਭਾਈ ਬਲਬੀਰ ਸਿੰਘ ਤੇ ਪ੍ਰੋਫ਼ੈਸਰ ਹਰਚੰਦ ਸਿੰਘ (ਲੁਧਿਆਣਾ) ਆਦਿ ਨੇ ਲੰਮਾ ਸਮਾਂ ਰਾਗਬੱਧ ਸ਼ੈਲੀ ਰਾਹੀਂ ਕੀਰਤਨ ਦੀ ਸੇਵਾ ਕੀਤੀ ਹੈ। ਸੰਤ ਸਰਵਣ ਸਿੰਘ, ਪ੍ਰੋ. ਕਰਤਾਰ ਸਿੰਘ ਲੁਧਿਆਣਾ, ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ (ਦਿੱਲੀ) ਨੇ ਕੀਰਤਨ ਬਾਰੇ ਵਡਮੁੱਲੀਆਂ ਪੁਸਤਕਾਂ ਲਿਖੀਆਂ ਹਨ। ਕੀਰਤਨ ਦੇ ਮਹਾਨ ਗਿਆਤਾ ਡਾ. ਗੁਰਨਾਮ ਸਿੰਘ (ਪਟਿਆਲਾ) ਨੇ ਬਹੁਮੁੱਲੇ ਖੋਜ ਕਾਰਜ ਕੀਤੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਸ਼ਵ ਇੱਕੋ-ਇੱਕ ਗ੍ਰੰਥ ਹੈ, ਜਿਹੜਾ ਸਮੁੱਚੇ ਤੌਰ 'ਤੇ ਰਾਗ-ਆਧਾਰਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁੱਲ ੩੧ ਰਾਗ ਹਨ। ਗਉੜੀ ਰਾਗ ਦੇ ਅੱਠ ਪ੍ਰਕਾਰ ਹਨ। ਮਾਝ ਰਾਗ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਦੀ ਈਜਾਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ। ਰਾਗ ਦੀ ਮਹੱਤਤਾ ਨੂੰ ਉਜਾਗਰ ਕਰਦਿਆਂ ਗੁਰਬਾਣੀ ਦਾ ਫੁਰਮਾਨ ਹੈ:

*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥* *(ਪੰਨਾ ੯੧੭)*

ਦੇਸ਼, ਖਾਸਕਰ ਪੰਜਾਬ ਵਿਚ ਕੀਰਤਨ ਦਰਬਾਰਾਂ ਦੀ ਪਰੰਪਰਾ ੬੦ਵਿਆਂ ਦੇ ਦਹਾਕੇ ਵਿਚ ਸ਼ੁਰੂ ਹੋਈ। ਸ੍ਰੀ ਦਰਬਾਰ ਸਾਹਿਬ ਦੇ ਦੀਵਾਨ ਹਾਲ ਮੰਜੀ ਸਾਹਿਬ ਵਿਚ ਉੱਚ ਕੋਟੀ ਦਾ ਕੀਰਤਨ ਦਰਬਾਰ ਹੁੰਦਾ ਆ ਰਿਹਾ ਹੈ, ਪਰ ਜਿੱਥੇ ਸੰਗੀਤ ਦੇ ਹੋਰਨਾਂ ਖੇਤਰਾਂ ਵਿਚ ਤਬਦੀਲੀਆਂ ਆਈਆਂ ਹਨ, ਉੱਥੇ ਗੁਰਬਾਣੀ ਕੀਰਤਨ ਦੇ ਖੇਤਰ ਵਿਚ ਵੀ ਵੀਡੀਓ ਐਲਬਮ ਸੱਭਿਆਚਾਰ ਤੇ ਕੁਝ ਹੋਰਨਾਂ ਕਾਰਨਾਂ ਕਰਕੇ ਮੋੜਾ ਆਇਆ ਹੈ। ਪ੍ਰਸਿੱਧ ਤਰਜ਼ਾਂ ਅਤੇ ਇੱਕੋ ਹੀ ਤਾਲ (ਕਹਿਰਵਾ) ਉੱਤੇ ਸਮੁੱਚਾ ਕੀਰਤਨ ਹੋਣ ਲੱਗ ਪਿਆ ਹੈ। ਮੋਬਾਈਲ ਅੱਗੇ ਰੱਖ ਕੇ ਉਸ ਤੋਂ ਸ਼ਬਦ ਪੜ੍ਹਨ ਦੀ ਪਿਰਤ ਚੱਲ ਪਈ ਹੈ। ਕਈ ਰਾਗੀ ਜਥੇ ਹਰ ਥਾਂ ਕੁਝ ਚੋਣਵੇਂ ਸ਼ਬਦ ਹੀ ਗਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ੁੱਧ ਰਾਗਾਂ, ਪੁਰਾਤਨ ਰੀਤਾਂ-ਬੰਦਿਸ਼ਾਂ, ਤਾਲਾਂ, ਛੰਤਾਂ, ਵਾਰਾਂ, ਅਲਾਹੁਣੀਆਂ ਭਾਵ ਹਰੇਕ ਸੰਗੀਤਕ ਵੰਨਗੀ ਦਾ ਬੇਜੋੜ ਖ਼ਜ਼ਾਨਾ ਹੈ। ਪੁਰਾਤਨ ਰਾਗੀ, ਫਰੋਦਸਤ, ਦੀਪਚੰਦੀ, ਆੜਾ ਚੌਤਾਲ, ਇੱਕ ਤਾਲ, ਪੜਤਾਲ, ਧਰੁਪਦ, ਧਮਾਰ ਆਦਿ ਬਿਖੜੇ ਤਾਲਾਂ ਦੀ

ਵਰਤੋਂ ਨਾਲ ਸਮਾਂ ਬੰਨ੍ਹ ਦਿੰਦੇ ਸਨ। ਕੀਰਤਨ ਦੇ ਚਾਰੇ ਅੰਗਾਂ, ਸ਼ਾਨ, ਵਿਲੰਬਤ ਵਿਚ ਮੰਗਲਾਚਰਨ, ਸਮੇਂ ਦੇ ਰਾਗ ਤੇ ਪੁਰਾਤਨ ਬੰਦਿਸ਼ਾਂ ਦੇ ਗਾਇਨ ਕਰਕੇ ਹੀ ਕੀਰਤਨ ਨੂੰ ਸ਼ਬਦ ਚੌਕੀ ਦਾ ਨਾਂ ਦਿੱਤਾ ਗਿਆ ਹੈ। ਹੁਣ ਜਿੱਥੇ ਸੰਗਤਾਂ ਵਿਚ ਰਾਗਬੱਧ ਕੀਰਤਨ ਪ੍ਰਤੀ ਉਦਾਸੀਨਤਾ ਹੈ, ਉੱਥੇ ਹੀ ਰਾਗੀਆਂ ਨੇ ਵੀ ਮਿਹਨਤ ਕਰਨੀ ਛੱਡ ਦਿੱਤੀ ਹੈ। ਗੁਣੀਜਨ, ਪੱਛੜ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਵਿਚ ਤੰਤੀ ਸਾਜ਼ਾਂ ਦੀ ਵਰਤੋਂ ਸ਼ੁਰੂ ਕਰਵਾਈ ਹੈ, ਇਹ ਬਹੁਤ ਸ਼ਲਾਘਾਯੋਗ ਉੱਦਮ ਹੈ।

ਇਸ ਲੋਪ ਹੁੰਦੇ ਜਾ ਰਹੇ ਕੀਰਤਨ ਵਿਰਸੇ ਨੂੰ ਸੰਭਾਲਣ ਹਿੱਤ ਜਲੰਧਰ ਛਾਉਣੀ ਲਾਗਲੇ ਪਿੰਡ ਢਿੱਲਵਾਂ ਦੀ ਸੰਗਤ ਨੇ ੧੯੭੨ ਈ. ਤੋਂ ੧੯੭੮ ਈ. ਤਕ ਤੰਤੀ ਸਾਜ਼ਾਂ ਉੱਤੇ ਆਧਾਰਿਤ ੭ ਕਲਾਸੀਕਲ ਤੇ ਨੀਮ ਕਲਾਸੀਕਲ ਅਲੌਕਿਕ ਕੀਰਤਨ ਦਰਬਾਰ ਕਰਵਾ ਕੇ ਪੁਰਾਤਨ ਸ਼ੈਲੀ ਨੂੰ ਸੁਰਜੀਤ ਕਰਨ ਦਾ ਉਪਰਾਲਾ ਕੀਤਾ ਸੀ। ਉਸ ਪਿੱਛੋਂ ੧੯੯੧ ਈ. ਵਿਚ ਸੰਤ ਸੁੱਚਾ ਸਿੰਘ (ਜਵੱਦੀ ਕਲਾਂ) ਨੇ ਲੁਧਿਆਣੇ ਵਿਚ ਗੁਰਮਤਿ ਸੰਗੀਤ ਸਮਾਗਮਾਂ ਦੀ ਸ਼ੁਰੂਆਤ ਕੀਤੀ, ਸ੍ਰੀ ਅੰਮ੍ਰਿਤਸਰ ਵਿਖੇ ਸੂਰਮਾ ਸਿੰਘ ਆਸ਼ਰਮ, ਸੈਂਟ੍ਰਲ ਖਾਲਸਾ ਯਤੀਮਖਾਨਾ, ਸ੍ਰੀ ਅਨੰਦਪੁਰ ਸਾਹਿਬ ਵਿਚ ਪ੍ਰੋ. ਕਰਤਾਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਡਾ. ਗੁਰਨਾਮ ਸਿੰਘ ਤੇ ਦੌਧਰ ਟਕਸਾਲ ਦੇ ਉੱਦਮ ਵੀ ਪ੍ਰਸੰਸਾਯੋਗ ਹਨ। ਡਾ. ਗੁਰਨਾਮ ਸਿੰਘ ਨੇ ੩੧ ਰਾਗਾਂ ਨੂੰ ਸ਼ੁੱਧ ਰੂਪ ਵਿਚ ਗਾਇਨ ਕਰ ਕੇ, ਕੈਸੇਟਾਂ ਦੇ ਸੈੱਟ ਰਾਹੀਂ ਰਿਕਾਰਡ ਕਰਵਾ ਕੇ ਮਹਾਨ ਸੇਵਾ ਕੀਤੀ ਹੈ। ਅਜੋਕੇ ਦੌਰ ਵਿਚ ਵੀ (ਪਦਮ ਸ੍ਰੀ) ਭਾਈ ਨਿਰਮਲ ਸਿੰਘ ਖ਼ਾਲਸਾ, ਭਾਈ ਰਣਧੀਰ ਸਿੰਘ (ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ), ਹਜ਼ੂਰੀ ਰਾਗੀ ਭਾਈ ਸਰਬਜੀਤ ਸਿੰਘ, ਭਾਈ ਨਰਿੰਦਰ ਸਿੰਘ (ਬਨਾਰਸ), ਡਾ. ਗੁਰਨਾਮ ਸਿੰਘ, ਪ੍ਰੋ. ਕਰਤਾਰ ਸਿੰਘ, ਡਾ. ਗੁਰਿੰਦਰ ਸਿੰਘ ਬਟਾਲਾ ਤੇ ਭਾਈ ਗੁਰਮੀਤ ਸਿੰਘ 'ਸ਼ਾਂਤ' ਆਦਿ ਚੋਣਵੇਂ ਜਥੇਦਾਰ ਸਾਬਤਕਦਮੀ ਨਾਲ ਪਰੰਪਰਾ 'ਤੇ ਪਹਿਰਾ ਦੇ ਰਹੇ ਹਨ। ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ ਦੇ ਜਥੇ ਵੱਲੋਂ ਸ਼ੁੱਧ ਰਾਗਾਂ ਵਿਚ ਕੀਤੇ ਕੀਰਤਨ ਨੂੰ ਸੰਗਤ ਭੁੱਲ ਨਹੀਂ ਸਕਦੀ। ਪੁਰਾਤਨ ਕੀਰਤਨ ਸ਼ੈਲੀ ਨੂੰ ਲੋਪ ਹੋਣ ਤੋਂ ਬਚਾਉਣਾ ਸਮੇਂ ਦੀ ਮੁੱਖ ਲੋੜ ਹੈ, ਜਿਸ ਲਈ ਸਭ ਨੂੰ ਉਪਰਾਲੇ ਕਰਨੇ ਚਾਹੀਦੇ ਹਨ। ■

## ਜ਼ਿਲ੍ਹਾ ਮੋਗਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਖਵੀਰ ਸਿੰਘ ਮੋਗਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਪ੍ਰਦੇਸੀ ਜੀ, ਪਿੰਡ ਮਾਣੂਕੇ ਗਿੱਲ, ਤਹਿ: ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ ੧੯ ਫਰਵਰੀ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

# ਸ੍ਰੀ ਦਸਮ ਗ੍ਰੰਥ ਸਾਹਿਬ ਦੀ ਵਿਚਾਰਧਾਰਾ

*-ਬੀਬੀ ਗੁਰਪ੍ਰੀਤ ਕੌਰ**

ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਮਹੱਤਵਪੂਰਨ ਸਥਾਨ ਹੈ। ਇਸ ਵਿਚਲੀਆਂ ਰਚਨਾਵਾਂ ਦਾ ਸੰਕਲਨ ਭਾਈ ਮਨੀ ਸਿੰਘ ਜੀ ਨੇ ੧੭੨੬ ਈ. ਵਿਚ ਕੀਤਾ।[੧] ਉਨ੍ਹਾਂ ਤੋਂ ਬਾਅਦ ਕਈ ਵਿਦਵਾਨਾਂ ਨੇ ਵੱਖ-ਵੱਖ ਸਮੇਂ 'ਤੇ ਇਸ ਦੇ ਉਤਾਰੇ ਵੀ ਕੀਤੇ, ਜਿਸ ਕਰਕੇ ਇਨ੍ਹਾਂ ਰਚਨਾਵਾਂ ਦੀ ਤਰਤੀਬ ਇਕ ਨਹੀਂ ਹੈ। ਸਮੇਂ-ਸਮੇਂ 'ਤੇ ਅਨੇਕ ਉਤਾਰੇ ਹੋਣ ਕਾਰਨ ਇਸ ਗ੍ਰੰਥ ਵਿਚ ਵਾਧੇ-ਘਾਟੇ ਵੀ ਹੁੰਦੇ ਰਹੇ।

ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਹਿਲਾ ਨਾਂ 'ਬਚਿਤ੍ਰ ਨਾਟਕ' ਸੀ, ਬਾਅਦ ਵਿਚ ਇਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਜਾਣ ਲੱਗਾ। ਅੱਜਕਲ ਇਸ ਨੂੰ 'ਸ੍ਰੀ ਦਸਮ ਗ੍ਰੰਥ ਸਾਹਿਬ' ਦੇ ਨਾਮ ਨਾਲ ਜਾਣਿਆ ਜਾਂਦਾ ਹੈ।

**ਬਣਤਰ:** ਸ੍ਰੀ ਦਸਮ ਗ੍ਰੰਥ ਸਾਹਿਬ ਦੇ ੧੪੨੮ ਪੰਨੇ ਹਨ।[੨] ਇਸ ਵਿਚਲੀਆਂ ਬਾਣੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਹੈ :

ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ-੧, ਚੰਡੀ ਚਰਿਤ੍ਰ-੨, ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਫੁਟਕਲ ਰਚਨਾਵਾਂ (ਰਾਮਕਲੀ ਪਾ. ੧੦ ਸਵੈਯੇ, ਖਾਲਸਾ ਮਹਿਮਾ (ਸਵੈਯਾ), ਸ਼ਸਤ੍ਰ ਨਾਮ ਮਾਲਾ, ਚਰਿਤ੍ਰੋਪਾਖਿਆਨ, ਜ਼ਫ਼ਰਨਾਮਾ, ਹਿਕਾਇਤਾਂ।

ਗੁਰਬਾਣੀ ਦੀ ਵਿਆਖਿਆਕਾਰੀ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਕਿਵੇਂ ਖੋਜ-ਸੰਦ ਵਜੋਂ ਸਹਾਈ ਹੁੰਦੀ ਹੈ, ਹਥਲੇ ਲੇਖ ਵਿਚ ਇਸ ਦੀ ਚਰਚਾ ਕੀਤੀ ਜਾ ਰਹੀ ਹੈ।

### ਵਿਆਖਿਆਕਾਰੀ ਦੇ ਸਹਾਇਕ ਸ੍ਰੋਤ ਵਜੋਂ

**੧. ਪਰਮਾਤਮਾ ਦਾ ਸਰੂਪ ਨਿਰਧਾਰਨ ਵਿਚ ਮਦਦ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਪਰਮਾਤਮਾ ਦੇ ਨਿਰਗੁਣ ਸਰੂਪ ਦਾ ਵਰਣਨ ਹੈ, ਉੱਥੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਸਰਗੁਣ, ਭਾਵ ਖੜਗਧਾਰੀ ਸਰੂਪ ਦਾ ਵਰਣਨ ਵੀ ਮਿਲਦਾ ਹੈ। ਪੰਥਕ ਦ੍ਰਿਸ਼ਟੀ ਤੋਂ ਇਹ ਵਿਆਖਿਆ ਲਈ ਬਹੁਤ ਲਾਭਦਾਇਕ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਵਿਚ 'ਸ਼ਸਤ੍ਰ' ਨੂੰ ਪਰਮਾਤਮਾ/ ਅਕਾਲ ਪੁਰਖ ਦਾ ਰੂਪ ਦੱਸਿਆ ਗਿਆ ਹੈ। ਖੜਗ, ਖੰਡਾ, ਅਸ, ਤੇਗ, ਤਲਵਾਰ ਆਦਿ ਸ਼ਸਤਰਾਂ ਨੂੰ ਅਕਾਲ ਪੁਰਖ ਦੇ ਨਾਮ ਨਾਲ ਜੋੜ ਕੇ ਵਰਤਿਆ ਗਿਆ ਹੈ, ਜਿਵੇਂ: ਧਰਮਧੁਜਾ, ਖੜਗਕੇਤ, ਸ੍ਰੀ ਅਸਿਧੁਜ ਆਦਿ:

*-ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ॥*[੩]
*-ਖੰਡਾ ਪ੍ਰਥਮੈ ਸਾਜ ਕੇ ਜਿਨ ਸਭ ਸੈਸਾਰ ਉਪਾਇਆ॥*[੪]
*-ਤੀਰ ਤੁਹੀ ਸੈਹਥੀ ਤੁਹੀ ਤੁਹੀ ਤਬਰ ਤਰਵਾਰ॥*[੫]

**੨. ਸਿੱਖੀ ਦੀ ਮੀਰੀ ਵਿਆਖਿਆ:** ਸਿੱਖੀ ਮੀਰੀ ਤੇ ਪੀਰੀ ਦਾ ਸੁਮੇਲ ਹੈ। ਇਸ ਕਰਕੇ

**ਖੋਜਾਰਥਣ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੪੬੩੯-੦੯੫੯੩*

ਇਸ ਸਿਧਾਂਤ ਤੋਂ ਬਾਹਰੀ ਵਿਆਖਿਆ ਨੂੰ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਵਿਆਖਿਆਕਾਰੀ ਵਿਚ ਇਸ ਸਿਧਾਂਤ ਨੂੰ ਲਾਗੂ ਕਰਨ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਵਿਆਖਿਆ ਟੂਲ ਵਜੋਂ ਵਰਤਣਾ ਜਰੂਰੀ ਭਾਸਦਾ ਹੈ। ਸ਼ਸਤਰਾਂ ਦੀ ਉਪਯੋਗਤਾ ਅਤੇ ਉਨ੍ਹਾਂ ਦੀ ਨੈਤਿਕਤਾ ਸ੍ਰੀ ਦਸਮ ਗ੍ਰੰਥ ਵਿੱਚੋਂ ਪ੍ਰਾਪਤ ਹੁੰਦੀ ਹੈ। ਸਿੱਖ ਧਰਮ, ਭਗਤੀ ਅਤੇ ਸ਼ਕਤੀ ਦਾ ਸੁਮੇਲ ਹੈ। ਸ਼ਕਤੀ ਤੋਂ ਬਿਨਾਂ ਧਰਮ ਅਤੇ ਰਾਜ ਆਪਣੀ ਪਹਿਚਾਣ ਗਵਾ ਦਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਾਂ ਨੂੰ 'ਪੀਰ' ਕਹਿ ਕੇ ਸਨਮਾਨਿਆ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਸ਼ਸਤਰਧਾਰੀ ਸਰੂਪ ਨੂੰ ਬਿਆਨਦਿਆਂ ਗੁਰੂ ਸਾਹਿਬ ਨੇ "ਸਸਤ੍ਰਪਾਣੇ", "ਅਸਤ੍ਰਮਾਣੇ", "ਸਾਹਿਬ ਸ੍ਰੀ", "ਖੜਗਪਾਣੇ", "ਸ੍ਰੀ ਅਸਪਾਨ" ਆਦਿ ਨਾਮ ਵਰਤੇ ਹਨ:

*–ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ॥*[੬]
*–ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥*[੭]

ਗੁਰੂ ਸਾਹਿਬਾਨ ਨੇ ਅਸਤਰਾਂ-ਸ਼ਸਤਰਾਂ ਦੇ ਨਾਮ ਗਿਣਾ ਕੇ ਉਨ੍ਹਾਂ ਨੂੰ ਨਮਸਕਾਰ ਕੀਤੀ ਹੈ:

*ਨਮੋ ਤੀਰ ਤੋਪੰ॥ ਜਿਨੈ ਸਤ੍ਰ ਘੋਪੰ॥*
*ਨਮੋ ਧੋਪ ਪਟੰ॥ ਜਿਨੇ ਦੁਸ਼ਟ ਦਟੰ॥*
*ਜਿਤੇ ਸਸਤ੍ਰ ਨਾਮੰ॥ ਨਮਸਕਾਰ ਤਾਮੰ॥*
*ਜਿਤੇ ਅਸਤ੍ਰ ਭੇਯੰ॥ ਨਮਸਕਾਰ ਤੇਯੰ॥*[੮]

ਸ਼ਸਤਰ, ਰਾਜ-ਸ਼ਕਤੀ ਦਾ ਪ੍ਰਗਟਾਵਾ ਕਰਨ ਵਾਲੇ ਚਿੰਨ੍ਹ ਹਨ। ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਕਈ ਥਾਵਾਂ 'ਤੇ ਗੁਰੂ ਸਾਹਿਬ ਨੇ ਯੁੱਧ ਕਰਦੇ ਹੋਏ ਮਰਨ ਦੀ ਇੱਛਾ ਪ੍ਰਗਟਾਈ ਹੈ। ਉਨ੍ਹਾਂ ਨੇ ਇਸੇ ਨੂੰ ਹੀ ਧਰਮ ਯੁੱਧ ਦਾ ਨਾਮ ਦਿੱਤਾ ਹੈ:

*–ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੈ ਚਾਇ॥*[੯]
*–ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਯੁਧ ਬਿਚਾਰੈ॥*[੧੦]
*–ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥*[੧੧]
*–ਸਸਤ੍ਰਨ ਸੋ ਅਤਿ ਹੀ ਰਨ ਭੀਤਰ ਜੂਝਿ ਮਰੋ ਕਹਿ ਸਾਚ ਪਤੀਜੈ॥*[੧੨]

ਸਿੱਖ ਧਰਮ ਵਿਚ ਸ਼ਾਂਤੀ ਪੂਰਨ ਵਸੀਲਿਆਂ ਨੂੰ ਹੀ ਪਹਿਲ ਦਿੱਤੀ ਗਈ ਹੈ। ਸਾਰੇ ਹੀਲੇ ਜਦੋਂ ਬੇਕਾਰ ਸਾਬਤ ਹੋ ਜਾਣ ਤਾਂ ਸ਼ਮਸ਼ੇਰ ਦਾ ਪ੍ਰਯੋਗ ਉੱਚਿਤ ਹੈ:

*ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥*[੧੩]

**੩. ਪੰਥਕ ਦ੍ਰਿਸ਼ਟੀਕੋਣ:** ਵਿਦਵਾਨ ਇਹ ਮੰਨਦੇ ਹਨ ਕਿ ਸ੍ਰੀ ਦਸਮ ਗ੍ਰੰਥ ਦਾ ਸੰਬੰਧ ਪੰਥਕ ਬਣਤਰ ਸ਼ਕਤੀ ਨਾਲ ਹੈ ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਦਾ ਸਾਂਝਾ ਰਹਿਬਰ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਦੇ ਆਧਾਰ 'ਤੇ ਨਿਤਨੇਮ ਜਾਂ ਅੰਮ੍ਰਿਤ ਦੀਆਂ ਬਾਣੀਆਂ ਦੀ ਸ਼ਮੂਲੀਅਤ

ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ। ਇਸ ਲਈ ਗੁਰਬਾਣੀ ਦੀ ਵਿਆਖਿਆ ਦੇ ਪੰਥਕ ਪਰਿਪੇਖ ਨੂੰ ਸਾਹਮਣੇ ਲਿਆਉਣ ਲਈ, ਇਸ ਨੂੰ ਸਰੋਤ ਵਜੋਂ ਵਰਤਣਾ ਲਾਹੇਵੰਦ ਹੈ।

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਰਚਿਤ ਕਈ ਬਾਣੀਆਂ ਇਤਿਹਾਸਿਕ ਵਿਸ਼ਿਆਂ ਨਾਲ ਸੰਬੰਧਿਤ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਨੂੰ ਨਮਸਕਾਰ ਕਰਦੇ ਹੋਏ ਆਰਾਧਨਾ ਕਰਦੇ ਹਨ:

*ਪ੍ਰਿਥਮ ਭਗੌਤੀ ਸਿਮਰਿ ਕੈ, ਗੁਰ ਨਾਨਕ ਲਈਂ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*
*ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥*
*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥*
*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥*
*ਸਭ ਥਾਈਂ ਹੋਇ ਸਹਾਇ॥*[੧੪]

**ਸੀਮਾਵਾਂ ਤੇ ਸੰਭਾਵਨਾਵਾਂ:** ਸ੍ਰੀ ਦਸਮ ਗ੍ਰੰਥ ਸਾਹਿਬ ਭਾਵੇਂ ਕਿ ਬਾਣੀ ਵਿਆਖਿਆ ਲਈ ਬਹੁਤ ਹੀ ਵਰਤੋਂ ਯੋਗ ਹਵਾਲਾ ਗ੍ਰੰਥ ਹੈ। ਕੇਵਲ ਗੁਰਬਾਣੀ ਵਿਆਖਿਆ ਵਿਚ ਹੀ ਨਹੀਂ, ਸਗੋਂ ਇਤਿਹਾਸ, ਰਹਿਤ ਪਰੰਪਰਾ ਆਦਿ ਦੀ ਵਿਆਖਿਆ ਵਿਚ ਵੀ ਇਹ ਵਰਤੋਂ ਯੋਗ ਹਵਾਲਾ ਖੋਜ-ਸੰਦ ਹੈ।

**ਸਾਰ:** ਗੁਰਬਾਣੀ ਵਿਆਖਿਆਕਾਰੀ ਦੇ ਸਹਾਇਕ ਖੋਜ-ਟੂਲ ਵਜੋਂ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਹਥਲੇ ਸੰਖੇਪ ਜਤਨ ਵਿਚ ਵੇਖਣ ਦੀ ਇਹ ਨਿਮਾਣੀ ਜਿਹੀ ਕੋਸ਼ਿਸ਼ ਜੇਕਰ ਕਿਸੇ ਜਗਿਆਸੂ ਜਾਂ ਖੋਜਾਰਥੀ ਨੂੰ ਇਸ ਖੇਤਰ ਵਿਚ ਗੰਭੀਰ ਕਾਰਜ ਕਰਨ ਲਈ ਤਿਲ-ਫੁਲ ਉਤਸ਼ਾਹ ਜਗਾ ਸਕੇ ਤਾਂ ਇਸ ਨੂੰ ਸਫਲ ਸਮਝਿਆ ਜਾਵੇਗਾ।

**ਹਵਾਲੇ :**

੧. ਤਾਰਨ ਸਿੰਘ, *ਦਸਮ ਗ੍ਰੰਥ :ਰੂਪ ਤੇ ਰਸ,* ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ, ਚੰਡੀਗੜ੍ਹ, ੧੯੬੭, ਪੰਨਾ ੨੭.
੨. ਰਤਨ ਸਿੰਘ ਜੱਗੀ (ਡਾ.), *ਸ੍ਰੀ ਦਸਮ-ਗ੍ਰੰਥ ਸਾਹਿਬ : ਪਾਠ, ਸੰਪਾਦਨ ਤੇ ਵਿਆਖਿਆ* (ਭਾਗ-੧), ਗੋਬਿੰਦ ਸਦਨ, ਨਵੀਂ ਦਿਲੀ, ੧੯੯੯,ਪੰਨਾ ੧੮.
੩. *ਸ੍ਰੀ ਦਸਮ-ਗ੍ਰੰਥ ਸਾਹਿਬ : ਪਾਠ, ਸੰਪਾਦਨ ਤੇ ਵਿਆਖਿਆ,* 'ਬਚਿਤ੍ਰ ਨਾਟਕ', ਪੰਨਾ ੧੦੪.
੪. ਉਹੀ (ਭਾਗ-੧), *'ਵਾਰ ਦੁਰਗਾ ਕੀ'*-੨, ਪੰਨਾ ੩੧੫.
੫.ਉਹੀ (ਭਾਗ-੩), *'ਸਸਤ੍ਰਨਾਮਮਾਲਾ'* -੪, ਪੰਨਾ ੪੦੨.
੬. *ਸ੍ਰੀ ਦਸਮ-ਗ੍ਰੰਥ ਸਾਹਿਬ : ਪਾਠ, ਸੰਪਾਦਨ ਤੇ ਵਿਆਖਿਆ* ( ਭਾਗ-੩), 'ਸਸਤ੍ਰਨਾਮ ਮਾਲਾ'-੩, ਪੰਨਾ ੪੦੨.
੭. ਸ੍ਰੀ ਦਸਮ-ਗ੍ਰੰਥ ਸਾਹਿਬ : ਪਾਠ, ਸੰਪਾਦਨ ਤੇ ਵਿਆਖਿਆ (ਭਾਗ-੧), 'ਬਚਿਤ੍ਰ ਨਾਟਕ'-੨, ਪੰਨਾ ੧੦੪.
੮. ਉਹੀ , ਪੰਨਾ ੧੨੦.
੯. ਉਹੀ (ਭਾਗ-੨), *'ਕ੍ਰਿਸਨਾਵਤਾਰ'* -੨੪੯੧, ਪੰਨਾ ੭੯੨.
੧੦. ਉਹੀ *'ਕ੍ਰਿਸਨਾਵਤਾਰ'* -੨੪੯੨, ਪੰਨਾ ੭੯੨.
੧੧. ਉਹੀ (ਭਾਗ-੧), *'ਚੰਡੀ ਚਰਿਤ੍ਰ'* ੧-੨੩੧, ਪੰਨਾ ੨੫੮.
੧੨. ਉਹੀ (ਭਾਗ-੨), *'ਕ੍ਰਿਸਨਾਵਤਾਰ'*-੧੯੦੦, ਪੰਨਾ ੬੦੬.
੧੩. ਉਹੀ (ਭਾਗ-੫), *'ਜ਼ਫਰਨਾਮਾ'* -੨੨, ਪੰਨਾ ੬੭੮.
੧੪. ਸ੍ਰੀ ਦਸਮ-ਗ੍ਰੰਥ ਸਾਹਿਬ : ਪਾਠ, ਸੰਪਾਦਨ ਤੇ ਵਿਆਖਿਆ *'ਵਾਰ ਦੁਰਗਾ ਕੀ'* -੧, ਪੰਨਾ ੩੧੪.

■

# ਬਾਬਾ ਬੰਦਾ ਸਿੰਘ ਬਹਾਦਰ ਇਕ ਅਚਰਜ ਤੇ ਅਦੁੱਤੀ ਕਾਇਆ-ਕਲਪ ਦੇ ਪੁੰਜ

*-ਡਾ. ਹਰਨਾਮ ਸਿੰਘ ਸ਼ਾਨ**

ਬਾਬਾ ਬੰਦਾ ਸਿੰਘ ਬਹਾਦਰ, ਠੀਕ ਅਰਥਾਂ ਵਿਚ ਵੈਰਾਗ ਅਤੇ ਵੀਰਤਾ ਦੇ ਮੁਜੱਸਮੇ ਅਤੇ ਸਿਦਕ ਤੇ ਕੁਰਬਾਨੀ ਦੇ ਸਾਕਾਰ ਸਰੂਪ ਸਨ। ਉਹ ਸੰਯੁਕਤ ਹਿੰਦੁਸਤਾਨ ਦੇ ਅਜਿਹੇ ਸੂਰਬੀਰ ਤੇ ਸ੍ਰੇਸ਼ਟ ਪੁਰਸ਼ਾਂ ਵਿੱਚੋਂ ਇਕ ਅਜਿਹੀ ਸਿਰਕੱਢ ਸ਼ਖ਼ਸੀਅਤ ਸਨ ਜਿਸ ਨੇ ਦੇਸ਼-ਕੌਮ ਦੀ ਅਜ਼ਾਦੀ, ਧਰਮ-ਨਿਆਂ ਦੀ ਕਾਇਮੀ ਅਤੇ ਗਰੀਬ-ਗੁਰਬੇ ਦੀ ਰਾਖੀ ਲਈ ਯਾਦਗਾਰੀ, ਲੀਹਾਂ-ਪਾਊ ਅਤੇ ਸਿਰਲੱਥ ਸੇਵਾ ਕੀਤੀ ਹੈ।

ਦੋ ਸੌ ਸਾਲ ਤੋਂ ਕਾਇਮ ਮਹਾਨ ਸਲਤਨਤ ਨੂੰ ਵੰਗਾਰਨ, ਉਸ ਦੇ ਅਨਿਆਈ ਰਾਜ ਨੂੰ ਲਲਕਾਰਨ, ਉਸ ਦੀ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਹਿਲਾਉਣ ਅਤੇ ਉਤਰ-ਪੱਛਮੀ ਹਿੰਦ ਦੀਆਂ ਕੰਧਾਂ ਤਕ ਕੰਬਾਉਣ ਲਈ ਜੋ ਘਾਲ ਉਨ੍ਹਾਂ ਨੇ ਘਾਲੀ ਅਤੇ ਜਿਸ ਤਰ੍ਹਾਂ ਦੀ ਫ਼ੌਰੀ ਤੇ ਜੁਗ-ਪਲਟਾਊ ਫਤਿਹ ਉਨ੍ਹਾਂ ਨੂੰ ਨਸੀਬ ਹੋਈ, ਉਹ ਵੀ ਆਪਣੀ ਮਿਸਾਲ ਆਪ ਹੈ।

ਆਪਣੇ ਬਚਨ ਤੇ ਆਦਰਸ਼ ਨੂੰ ਪਾਲਣ ਅਤੇ ਕਰਤੱਵ ਦੇ ਸਿਦਕ ਨੂੰ ਆਖਰੀ ਸੁਆਸਾਂ ਤਕ ਨਿਭਾਉਣ ਲਈ ਜੋ ਤਸੀਹੇ ਉਨ੍ਹਾਂ ਨੇ ਖਿੜੇ-ਮੱਥੇ ਝੱਲੇ ਸਨ, ਦੁਨੀਆ ਦੇ ਕਿਸੇ ਵਿਰਲੇ ਹੀ ਧਰਮੀ ਜਿਊੜੇ, ਦੇਸ਼-ਭਗਤ, ਕੌਮੀ ਪਰਵਾਨੇ ਜਾਂ ਸੁਤੰਤਰਤਾ-ਸੰਗਰਾਮੀਆਂ ਨੇ ਅਜਿਹੀ ਦ੍ਰਿੜ੍ਹਤਾ ਤੇ ਸਬਰ-ਸ਼ੁਕਰ ਨਾਲ ਇਉਂ ਬਰਦਾਸ਼ਤ ਕੀਤੇ ਹੋਣਗੇ। ਉਨ੍ਹਾਂ ਦਾ ਸਾਰਾ ਜੀਵਨ, ਉਨ੍ਹਾਂ ਦਾ ਤਨ, ਮਨ ਤੇ ਹਰ ਘਟਨਾ ਉਨ੍ਹਾਂ ਦੇ ਅਚਰਜ ਤੇ ਅਦੁੱਤੀ ਕਾਇਆ-ਕਲਪ ਦੀ ਇਕ ਅਨੂਠੀ ਦਾਸਤਾਨ ਹੈ।

ਉਹ ਪੁਣਛ (ਕਸ਼ਮੀਰ) ਦੇ ਇਕ ਛੋਟੇ ਜਿਹੇ ਪਿੰਡ ਵਿਚ ਅਕਤੂਬਰ ੧੬੭੦ ਨੂੰ ਪੈਦਾ ਹੋਏ ਸਨ। ਉਨ੍ਹਾਂ ਦੇ ਪਿਤਾ ਸ੍ਰੀ ਰਾਮਦੇਵ ਇਕ ਰਾਜਪੂਤ ਕਿਰਸਾਨ ਸਨ। ਇਨ੍ਹਾਂ ਦਾ ਨਾਂ ਲਛਮਣ ਦੇਵ ਰੱਖਿਆ ਗਿਆ ਅਤੇ ਰਾਜਪੂਤੀ ਹੁਨਰ ਅਤੇ ਕੰਮ-ਕਾਰ ਘਰੇ ਹੀ ਸਿਖਾ ਦਿੱਤੇ ਗਏ।

ਲਛਮਣ ਦੇਵ ਨੂੰ ਸ਼ਸਤਰ-ਵਿੱਦਿਆ ਤੇ ਸ਼ਿਕਾਰ ਖੇਡਣ ਦਾ ਸ਼ੌਕ ਬਚਪਨ ਤੋਂ ਹੀ ਸੀ। ਇਕ ਦਿਨ ਇਕ ਗਰਭਵਤੀ ਹਿਰਨੀ ਮਾਰ ਦਿੱਤੀ। ਉਸ ਨੂੰ ਸਾਫ ਕਰਨ ਲਈ ਜਦ ਉਸ ਦਾ ਪੇਟ ਚੀਰਿਆ ਤਾਂ ਉਸ ਵਿੱਚੋਂ ਉਸ ਦੇ ਦੋ ਬੱਚੇ ਨਿਕਲ ਆਏ, ਜੋ ਆਪ ਦੇ ਵੇਖਦੇ-ਵੇਖਦੇ ਤੜਫ-ਤੜਫ ਕੇ ਮਰ ਗਏ। ਇਸ ਦਰਦਨਾਕ ਦ੍ਰਿਸ਼ ਨੇ ਨੌਜਵਾਨ ਲਛਮਣ ਦੇਵ ਦੇ ਮਨ ਨੂੰ ਹਲੂਣ ਦਿੱਤਾ ਅਤੇ ਉਸ ਵਿਚ ਬੈਰਾਗ ਦਾ ਮਾਨੋ ਸੋਮਾ ਫੁਟ

**ਗੁਰਪੁਰਵਾਸੀ*

ਪਿਆ। ਇਨ੍ਹਾਂ 'ਤੇ ਅਜਿਹਾ ਅਸਰ ਪਿਆ ਕਿ ਆਪ ਸ਼ਸਤਰ, ਸ਼ਿਕਾਰ ਤੇ ਘਰ-ਬਾਰ ਤਿਆਗ ਕੇ ਵੈਰਾਗੀ ਬਣ ਗਏ। ਫਿਰ ਕੁਝ ਚਿਰ ਬਾਅਦ, ਸਾਧੂ ਜਾਨਕੀ ਪ੍ਰਸਾਦ ਜੀ ਦੇ ਚੇਲੇ ਸਜ ਕੇ ਵੈਸ਼ਨਵ ਮੱਤ ਦੇ ਧਾਰਨੀ ਹੋ ਗਏ। ਉਨ੍ਹਾਂ ਨੇ ਤਾਂ ਆਪ ਦਾ ਉਕਤ ਨਾਂ ਵੀ ਬਦਲ ਕੇ ਉਸ ਦੀ ਥਾਂ ਮਾਧੋਦਾਸ ਰੱਖ ਦਿੱਤਾ।

ਕੁਝ ਚਿਰ ਬਾਅਦ ਉਦੋਂ ਦੇ ਸਾਂਝੇ ਪੰਜਾਬ ਵਿਚ ਵਿਚਰਦਿਆਂ ਜਦੋਂ ਆਪ ਵਿਸਾਖੀ ਦੇ ਮੇਲੇ 'ਤੇ ਰਾਮਥੰਮਣ (ਲਾਹੌਰ ਲਾਗੇ) ਪਹੁੰਚੇ ਤਾਂ ਉੱਥੇ ਆਪ ਦਾ ਮੇਲਜੋਲ ਸਾਧੂ ਰਾਮ ਦਾਸ ਬੈਰਾਗੀ ਨਾਲ ਹੋ ਗਿਆ ਤੇ ਆਪ ਨੇ ਫਿਰ ਉਨ੍ਹਾਂ ਨੂੰ ਹੀ ਆਪਣਾ ਗੁਰੂ ਧਾਰ ਲਿਆ, ਪਰ ਮਨ ਫਿਰ ਵੀ ਅਸ਼ਾਂਤ ਰਿਹਾ ਅਤੇ ਆਪ ਦਾ ਥਾਂ-ਠਿਕਾਣਾ ਵੀ ਬਦਲਦਾ ਰਿਹਾ।

ਉਵੇਂ ਹੀ, ਸਾਧੂ-ਬੈਰਾਗੀ ਬਾਣੇ ਵਿਚ ਘੁੰਮਦੇ-ਘੁਮਾਉਂਦੇ ਜਦੋਂ ਆਪ ਨਾਸਕ (ਮਹਾਂਰਾਸ਼ਟਰ) ਪੁੱਜੇ ਤਾਂ ਉੱਥੇ ਪੰਚਬਟੀ ਵਿਚ ਔਘੜ ਨਾਥ ਯੋਗੀ ਦੀ ਸ਼ਰਨ ਲੈ ਲਈ ਅਤੇ ਉਨ੍ਹਾਂ ਦੀ ਸਿੱਖਿਆ ਸਦਕਾ ਆਪ ਹੱਠ-ਯੋਗ ਤੇ ਤਾਂਤ੍ਰਿਕ ਮਤ ਦੇ ਧਾਰਨੀ ਬਣ ਗਏ।

ਨਾਥ ਜੀ ਦੇ ਚਲਾਣੇ ਪਿੱਛੋਂ, ਉਹ ਉੱਥੋਂ ਵੀ ਉਚਾਟ ਹੋ ਕੇ ਤੁਰ ਪਏ ਅਤੇ ਉਰਾਰ-ਪਾਰ ਭੌਂਦੇ-ਭ੍ਰਮਦੇ ਸੰਨ ੧੬੯੨ ਵਿਚ ਨਾਂਦੇੜ ਪਹੁੰਚ ਗਏ। ਫਿਰ ਉੱਥੇ ਹੀ ਦਰਿਆ ਗੋਦਾਵਰੀ ਦੇ ਕੰਢੇ ਆਪਣਾ ਡੇਰਾ ਬਣਾ ਕੇ ਜਪ-ਤਪ ਕਰਨ ਲੱਗ ਪਏ। ਕੁਝ ਹੋਰ ਸਮਾਂ ਪਾ ਕੇ ਆਪ ਇਕ ਸਿੱਧ ਪੁਰਖ ਬਣ ਗਏ ਅਤੇ ਰਿਧੀਆਂ-ਸਿਧੀਆਂ ਦੇ ਚਮਤਕਾਰ ਦੱਸਣ ਤੇ ਆਏ-ਗਏ ਸਾਧੂ ਤੇ ਅਤਿਥੀ ਨੂੰ ਭਰਮਾਉਣ ਤੇ ਹੇਠਿਆਉਣ ਦੇ ਚੇਟਕ ਵੀ ਵਰਤਣੇ ਸ਼ੁਰੂ ਕਰ ਦਿੱਤੇ। ਆਪ ਨੂੰ ਹੱਠ-ਯੋਗ ਰਾਹੀਂ ਅਜਿਹੀਆਂ ਮਾਨਸਿਕ ਤੇ ਕਰਾਮਾਤੀ ਸ਼ਕਤੀਆਂ ਤਾਂ ਪ੍ਰਾਪਤ ਹੋ ਗਈਆਂ ਸਨ, ਪਰ ਮਨ ਅਜੇ ਵੀ ਬੇਚੈਨ ਹੋਣ ਕਰਕੇ ਆਪ ਆਏ ਦਿਨ ਇਨ੍ਹਾਂ ਦੀ ਗ਼ਲਤ ਵਰਤੋਂ ਕਾਰਨ ਹੋਰ ਭਟਕ ਰਹੇ ਸਨ।

ਸੋ, ਪ੍ਰਭੂ ਨੇ ਆਪ ਦੇ ਕੋਮਲ ਪਰ ਅਸ਼ਾਂਤ ਤੇ ਕੁਰਾਹੇ ਪਏ ਹੋਏ ਮਨ ਨੂੰ ਠੀਕ ਸੇਧ, ਸ਼ਾਂਤੀ ਤੇ ਸ਼ਕਤੀ ਦੇਣ ਲਈ ਅਤੇ ਆਪ ਦੀਆਂ ਅੰਤਰੀਵ ਸ਼ਕਤੀਆਂ ਨੂੰ ਦੇਸ਼, ਕੌਮ ਤੇ ਧਰਮ ਦੀ ਅਤਿ ਲੋੜੀਂਦੀ ਸੇਵਾ ਲਈ ਵਰਤਣ ਵਾਸਤੇ, ਆਪ ਦਾ ਮੇਲ ਉੱਥੇ ਹੀ ਸੰਨ ੧੭੦੮ ਈ. ਵਿਚ ਅਚਨਚੇਤ ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਕਰਵਾ ਦਿੱਤਾ।

ਇਸ ਮੇਲ-ਮੁਲਾਕਾਤ ਤੇ ਪਰਸਪਰ ਵਾਰਤਾਲਾਪ ਨੇ ਆਪ ਦੇ ਜੀਵਨ, ਆਦਰਸ਼ ਤੇ ਵਿਚਾਰਧਾਰਾ ਨੂੰ ਮਾਨੋ ਪਲੋ-ਪਲ ਬਦਲ ਦਿੱਤਾ। ਇਤਿਹਾਸ ਇਸ ਤੱਥ ਦਾ ਗਵਾਹ ਹੈ ਕਿ ਕਈ ਧਰਮ-ਪਰਿਵਰਤਨਾਂ ਤੋਂ ਬਾਅਦ ਲਛਮਣ ਦਾਸ ਤੋਂ ਹਠ-ਯੋਗੀ ਮਾਧੋਦਾਸ ਬਣੇ ਤੇ ਉਸ ਪਿੱਛੋਂ ਤਾਂਤ੍ਰਿਕ ਸਾਧੂ ਹੋ ਵਿਚਰੇ ਬੈਰਾਗੀ ਦੇ ਜੀਵਨ ਦਾ ਇਹ ਸਭ ਤੋਂ ਵੱਡਾ ਤੇ ਇਨਕਲਾਬੀ ਪਲਟਾ ਸੀ ਅਤੇ ਇਸ ਨੂੰ ਵਰਤਾਉਣ ਲਈ ਦਸਮੇਸ਼ ਜੀ ਉਨ੍ਹਾਂ ਦੇ ਮੱਠ ਵਿਚ ਆਪੇ ਮਾਨੋ ਅਚਾਨਕ ਪਹੁੰਚ ਗਏ ਸਨ। ਮਾਧੋਦਾਸ ਉਦੋਂ ਕਿਤੇ ਬਾਹਰ ਗਿਆ

ਹੋਇਆ ਸੀ। ਸਤਿਗੁਰੂ ਉਸ ਦੀ ਮਾਨਸਿਕ ਕਾਇਆ-ਕਲਪ ਕਰਨ ਲਈ ਉਸੇ ਦੇ 'ਕਰਾਮਾਤੀ' ਪਲੰਘ ਉੱਤੇ ਬਿਰਾਜ ਗਏ ਸਨ। ਪਤਾ ਲੱਗਣ 'ਤੇ ਮਾਧੋਦਾਸ ਬੜੇ ਗੁੱਸੇ ਨਾਲ ਡੇਰੇ ਵੱਲ ਮੁੜਿਆ। ਉਸ ਨੇ ਪਲੰਘ ਉਲਟਾਉਣ ਅਤੇ ਗੁਰੂ ਸਾਹਿਬ ਨੂੰ ਹੇਠਿਆਉਣ ਲਈ ਸਭ ਜੰਤਰ-ਮੰਤਰ ਵਰਤੇ, ਪਰ ਕੋਈ ਵੀ ਕਾਰਗਰ ਸਾਬਤ ਨਾ ਹੋਇਆ।

ਸੱਯਦ ਅਹਿਮਦ ਸ਼ਾਹ ਅਨੁਸਾਰ, ਉਸ ਨੇ ਆਖ਼ਰ ਹਾਰ ਕੇ ਸਤਿਗੁਰਾਂ ਦੇ ਪਾਸ ਜਾ ਕੇ ਪੁੱਛਿਆ, "ਆਪ ਕੌਣ ਹੋ?" ਗੁਰਦੇਵ ਨੇ ਕਿਹਾ, "ਜਿਨ੍ਹਾਂ ਨੂੰ ਤੂੰ ਜਾਣਦਾ ਏਂ।" ਮਾਧੋ ਦਾਸ ਨੇ ਆਖਿਆ, "ਮੈਂ ਕੀ ਜਾਣਦਾ ਹਾਂ?" ਸਤਿਗੁਰਾਂ ਆਖਿਆ, "ਮੁੜ ਸੋਚ ਲੈ।" ਮਾਧੋਦਾਸ ਬੋਲਿਆ, "ਕੀ ਆਪ ਗੁਰੂ ਗੋਬਿੰਦ ਸਿੰਘ ਹੋ?" ਗੁਰੂ ਜੀ ਨੇ ਆਖਿਆ, "ਹਾਂ"। ਮਾਧੋਦਾਸ ਨੇ ਪੁੱਛਿਆ, "ਆਪ ਇੱਥੇ ਕਿਸ ਲਈ ਆਏ ਹੋ?" ਸਤਿਗੁਰਾਂ ਦੱਸਿਆ, "ਮੈਂ ਤੈਨੂੰ ਸਿੱਧੇ ਰਾਹ ਪਾਉਣ ਅਤੇ ਆਪਣਾ ਸਿੱਖ ਬਣਾਉਣ ਲਈ ਆਇਆ ਹਾਂ।" ਮਾਧੋਦਾਸ ਕਲਗੀਧਰ ਦੇ ਚਰਨਾਂ ਉੱਤੇ ਡਿੱਗ ਪਏ ਅਤੇ ਆਖਿਆ, "ਮੈਂ ਹਾਜ਼ਰ ਹਾਂ, ਹਜ਼ੂਰ ਦਾ ਬੰਦਾ ਹਾਂ। ਆਪ ਦੇ ਹੁਕਮ ਦੀ ਪਾਲਣਾ ਲਈ ਹਰਦਮ ਤਿਆਰ ਹਾਂ।" ਦਸਮੇਸ਼ ਦੇ ਦਰਸ਼ਨ, ਉਦੇਸ਼ ਤੇ ਉਪਦੇਸ਼ ਦਾ ਅਜਿਹਾ ਤੀਖਣ ਤੇ ਫੌਰੀ ਅਸਰ ਹੋਇਆ ਕਿ ਮਾਧੋਦਾਸ ਸਦਾ ਲਈ ਉਨ੍ਹਾਂ ਦਾ 'ਬੰਦਾ' (ਗੁਲਾਮ ਜਾਂ ਦਾਸ) ਹੀ ਬਣ ਗਏ। (*ਤਵਾਰੀਖ਼ੇ ਹਿੰਦ*, ਮਿਤੀ ੧੯੧੮ ਈ; ਪੰਨਾ ੧੧੧)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ, ਸਿੰਘ ਸਜਾ ਦਿੱਤਾ ਅਤੇ ਬੈਰਾਗੀ ਜੀਵਨ ਦੀ ਸਿਥਲਤਾ ਤੇ ਤਾਂਤ੍ਰਿਕ ਸਾਧਨਾਂ ਦੀ ਜਿਲ੍ਹਣ ਵਿੱਚੋਂ ਕੱਢ ਕੇ, ਸੂਰਬੀਰ ਤੇ ਕਰਮਯੋਗੀ ਬਣਾ ਦਿੱਤਾ। (ਮੈਗਰੇਗਰ, ਹਿਸਟਰੀ ਆਫ਼ ਦੀ ਸਿੱਖਸ, ੧੮੪੬ ਈ.)। ਫਿਰ ਮੁਗ਼ਲ ਰਾਜ ਵੱਲੋਂ ਦੇਸ਼-ਕੌਮ ਉੱਤੇ ਹੋ ਰਹੇ ਅੱਤਿਆਚਾਰ ਦਾ ਅਹਿਸਾਸ ਕਰਾਇਆ, ਉਸ ਦੇ ਜਬਰ ਤੇ ਜ਼ੁਲਮ ਨੂੰ ਮੇਟਣ ਅਤੇ ਦੇਸ਼ ਦੇ ਨਿਸਤਾਰੇ ਤੇ ਜਨਤਾ ਦੇ ਛੁਟਕਾਰੇ ਲਈ ਅਰੰਭੇ ਹੋਏ ਸੰਘਰਸ਼ ਨੂੰ ਜਾਰੀ ਰੱਖਣ ਲਈ ਪ੍ਰੇਰਿਆ। ਹੁਣ ਪੂਰਨ ਸੰਤ-ਸਿਪਾਹੀ ਬਣ ਚੁੱਕੇ ਬਾਬਾ ਬੰਦਾ ਸਿੰਘ ਜੀ ਬੀਰਰਸ ਨਾਲ ਓਤਪੋਤ ਹੋ ਕੇ, ਸਤਿਗੁਰਾਂ ਦਾ ਹੁਕਮ ਤੇ ਆਪਣਾ ਕਰਤੱਵ ਪਾਲਣ ਲਈ ਤਿਆਰ-ਬਰ-ਤਿਆਰ ਹੋ ਗਏ। ਦਸਮੇਸ਼ ਪਿਤਾ ਜੀ ਨੇ ਧਰਮਵੀਰ ਬਾਬਾ ਬੰਦਾ ਸਿੰਘ ਜੀ ਨੂੰ ਫਿਰ ਬਹਾਦਰ ਦੀ ਪਦਵੀ ਬਖ਼ਸ਼ ਕੇ ਆਪਣੇ ਭੱਥੇ ਵਿੱਚੋਂ ਪੰਜ ਤੀਰ, ਨਿਸ਼ਾਨ ਸਾਹਿਬ ਤੇ ਨਗਾਰੇ ਨਾਲ ਨਿਵਾਜਿਆ, ਪੰਜ ਮੁਖੀ ਤੇ ਸੂਰਬੀਰ ਸਿੰਘ ਨਾਲ ਜੋੜ ਕੇ, ਖਾਲਸੇ ਦਾ ਜਥੇਦਾਰ ਥਾਪਿਆ ਅਤੇ ਜ਼ਾਲਮਾਂ ਨੂੰ ਸੋਧਣ ਤੇ ਦੇਸ਼-ਕੌਮ ਨੂੰ ਉਨ੍ਹਾਂ ਦੇ ਪੰਜੇ 'ਤੋਂ ਛੁਡਾਉਣ ਲਈ ਅਕਤੂਬਰ ੧੭੦੮ ਨੂੰ ਪੰਜਾਬ ਵੱਲ ਤੋਰ ਦਿੱਤਾ। (*ਭੱਟ ਵਹੀ ਮੁਲਤਾਨੀ-ਸਿੰਧੀ; ਸ਼ੀਅਰ-ਉਲ-ਮੁਤਾਖ਼ਰੀਨ*, ੧੮੩੬, *ਪ੍ਰਾਚੀਨ ਪੰਥ ਪ੍ਰਕਾਸ਼*, ੧੮੪੧)।

ਬਾਬਾ ਬੰਦਾ ਸਿੰਘ ਮਹਾਰਾਸ਼ਟਰ, ਮੱਧ ਭਾਰਤ ਤੇ ਉੱਤਰ ਪ੍ਰਦੇਸ਼ ਨੂੰ ਉਲਾਂਘਦੇ, ਜਿਉਂ-ਜਿਉਂ ਪੰਜਾਬ ਵੱਲ ਵਧਦੇ ਗਏ, ਸੈਂਕੜੇ ਸਿੰਘ ਤੇ ਸ਼ਰਧਾਲੂ ਉਨ੍ਹਾਂ ਦੇ ਜਥੇ ਵਿਚ

ਸ਼ਾਮਲ ਹੁੰਦੇ ਗਏ। ਆਪ ਨੇ ਦਿੱਲੀ ਲਾਗੇ ਪਹੁੰਚ ਕੇ, ਥਾਂਉਂ-ਥਾਂ ਇਸ ਭਾਵ ਦੇ ਰੁੱਕੇ ਤੇ ਸੁਨੇਹੇ ਵੀ ਭੇਜ ਦਿੱਤੇ:

*. . . ਮੈਂ ਕਰ ਖ਼੍ਵਾਨ ਵਜੀਦੇ ਕੋ ਮਾਰ,*
*ਸਰੰਦ ਉਜਾਰ ਕਰੈਂਹੁ ਸੁਛੰਦਾ।*
*ਪੀਸਹੁ ਫੇਰ ਗਿਰੀਸਨ ਕੋ ਭਲ,*
*ਬੈਰ ਸਜਾਦਨ ਲੈਂਹੁ ਅਮੰਦਾ।*
*ਸਿੰਘਨ ਕਾ ਜਿਨ ਪੰਥ ਰਚਿਓ ਗੁਰੂ,*
*ਤਾਂਹਿ ਨਿਵਾਜਿਓ ਹੈ ਇਹੁ ਬੰਦਾ॥* *(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

ਉਨ੍ਹਾਂ ਦੀ ਅਜਿਹੀ ਚੜ੍ਹਤ ਨਾਲ ਚਾਰੇ-ਪਾਸੇ ਹਲਚਲ ਮੱਚ ਗਈ, ਖਾਲਸੇ ਦੀ ਧਾਂਕ ਪੈ ਗਈ, ਹਾਕਮ ਭੈਭੀਤ ਹੋਣ ਲੱਗ ਪਏ ਅਤੇ ਸੈਂਕੜੇ ਹੋਰ ਸਿਦਕੀ ਤੇ ਸੂਰਬੀਰ ਲੋਕ ਉਸ ਧਰਮ-ਯੁੱਧ ਵਿਚ ਸ਼ਾਮਲ ਹੋਣ ਲਈ ਆਪ ਨਾਲ ਰਲਦੇ ਤੇ ਮੱਲਾਂ ਮਾਰਦੇ ਗਏ। ਉਹ ਜਿਉਂ-ਜਿਉਂ ਅੱਗੇ ਵਧਦੇ ਗਏ, ਮੁਗ਼ਲ ਰਾਜ ਦੇ ਵੱਡੇ-ਵੱਡੇ ਗੜ੍ਹ ਇਕ-ਇਕ ਕਰ ਕੇ ਟੁੱਟਦੇ ਗਏ ਅਤੇ ਕੁਝ ਮਹੀਨਿਆਂ ਵਿਚ ਹੀ ਸਤਲੁਜੋਂ- ਪਾਰਲੇ ਇਲਾਕੇ ਵਿੱਚੋਂ ਮੁਗ਼ਲ ਸ਼ਕਤੀ ਦਾ ਸਫ਼ਾਇਆ ਹੋ ਗਿਆ। ੧੨ ਮਈ, ੧੭੧੦ ਨੂੰ ਚੱਪੜ ਚਿੜੀ ਦੇ ਯੁੱਧ ਵਿਚ ਸਰਹਿੰਦ ਦੇ ਜ਼ਾਲਮ ਤੇ ਜਾਬਰ ਸੂਬੇਦਾਰ, ਵਜ਼ੀਰ ਖਾਨ ਦੀ ਹੋਈ ਮੌਤ ਉਪਰੰਤ, ਸਰਹਿੰਦ ਦੀ ਫਤਿਹ ਨਾਲ, ਦਰਿਆ ਜਮਨਾ ਤੋਂ ਲੈ ਕੇ ਸਤਲੁਜ ਤਕ, ਭਾਵ ਕਰਨਾਲ ਤੋਂ ਲੁਧਿਆਣਾ ਤਕ, ਦਾ ਸਾਰਾ ਮੁਗ਼ਲਈ ਸੂਬਾ ਬਾਬਾ ਬੰਦਾ ਸਿੰਘ ਜੀ ਦੇ ਅਧੀਨ ਹੋ ਗਿਆ। ਕੁਝ ਚਿਰ ਬਾਅਦ, ਸਹਾਰਨਪੁਰ ਦੀ ਕਮਿਸ਼ਨਰੀ, ਦੁਆਬੇ, ਮਾਝੇ, ਰਿਆੜਕੀ ਤੇ ਪਹਾੜ ਦਾ ਬਹੁਤ ਸਾਰਾ ਇਲਾਕਾ ਵੀ ਉਨ੍ਹਾਂ ਦੇ ਕਬਜ਼ੇ ਜਾਂ ਦਾਬੇ ਹੇਠ ਆ ਗਿਆ। ਬਾਬਾ ਬੰਦਾ ਸਿੰਘ ਨੇ ਉੱਥੇ ਖਾਲਸਾ ਰਾਜ ਦੀ ਨੀਂਹ ਧਰ ਕੇ, ਮੁਖ਼ਲਸਗੜ੍ਹ ਦਾ ਨਾਂ ਲੋਹਗੜ੍ਹ ਰੱਖ ਕੇ, ਇਸ ਨੂੰ ਇਸ ਸੁਤੰਤਰ ਰਾਜ ਦੀ ਰਾਜਧਾਨੀ ਥਾਪ ਕੇ ਅਤੇ ਗੁਰੂ ਨਾਨਕ ਸਾਹਿਬ-ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ ਇਸ ਦਾ ਪ੍ਰਬੰਧ ਆਪਣੇ ਹੱਥ ਲੈ ਕੇ ਸ਼ਾਹੀ ਅਧਿਕਾਰ ਅਖ਼ਤਿਆਰ ਕਰ ਲਏ। ਆਪ ਨੇ ਸਿੱਖ ਸਤਿਗੁਰਾਂ ਦੇ ਨਾਂ 'ਤੇ ਹੀ ਸਰਕਾਰੀ ਮੁਹਰ ਬਣਵਾਈ ਅਤੇ ਸਿੱਕਾ ਜਾਰੀ ਕਰ ਦਿੱਤਾ:

*ਦੇਗ ਉ ਤੇਗ ਉ ਫ਼ਤਿਹ ਉ ਨੁਸਰਤ ਬੇ-ਦਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।*

ਵਿਲੀਅਮ ਇਰਵਿਨ ਤੇ ਡਾ. ਗੰਡਾ ਸਿੰਘ ਅਨੁਸਾਰ, ਰਾਜ-ਪ੍ਰਬੰਧ ਵੀ ਉਨ੍ਹਾਂ ਦੀ ਹੀ ਸਿੱਖਿਆ ਅਨੁਸਾਰ ਨਿਆਂ, ਸਮਤਾ ਤੇ ਸਾਂਝੀਵਾਲਤਾ ਦੇ ਆਧਾਰ 'ਤੇ ਬੀੜਿਆ, ਸਦੀਆਂ ਤੋਂ ਪ੍ਰਚਲਤ ਜ਼ਿਮੀਂਦਾਰੀ ਸਿਸਟਮ ਤੋੜ ਕੇ ਖੇਤਾਂ ਦੇ ਹਲ-ਵਾਹਕ ਹੀ ਖੇਤਾਂ ਦੇ ਮਾਲਕ ਬਣਾ ਦਿੱਤੇ; ਦਲਿਤ ਤੇ ਪੱਛੜੇ ਹੋਏ ਲੋਕਾਂ ਨੂੰ ਕੇਵਲ ਸੁਖ ਦਾ ਸਾਹ ਹੀ ਨਾ ਦੁਆਇਆ, ਸਗੋਂ ਰਾਜ-ਭਾਗ ਦਾ ਹਿੱਸੇਦਾਰ ਵੀ ਬਣਾ ਦਿੱਤਾ। (*ਲੇਟਰ ਮੁਗ਼ਲਜ਼*, ਸੰਨ

੧੯੨੨, *ਬੰਦਾ ਸਿੰਘ ਬਹਾਦਰ*, ੧੯੩੫)

ਬਾਬਾ ਬੰਦਾ ਸਿੰਘ ਜੀ ਦੀ ਇਸ ਇਨਕਲਾਬੀ ਮੁਹਿੰਮ ਲਈ ਹਾਲਾਤ ਫਿਰ ਇਥੋਂ ਤਕ ਸਾਜ਼ਗਾਰ ਹੋ ਗਏ ਕਿ ਤਜ਼ਕਰਾ-ਨਵੀਸ ਇਰਾਦਤ ਖ਼ਾਨ ਅਨੁਸਾਰ, ਉਨ੍ਹਾਂ ਦੀ ਰੋਕ-ਟੋਕ ਕਰਨ ਲਈ ਕਿਸੇ ਵੀ ਮੁਗ਼ਲ ਅਮੀਰ, ਵਜ਼ੀਰ ਜਾਂ ਫੌਜੀ ਜਰਨੈਲ ਆਦਿ ਦੀ ਦਿੱਲੀਉਂ ਆਉਣ 'ਤੇ ਨਾ ਉਨ੍ਹਾਂ ਨੂੰ ਕੋਈ ਡੱਕਾ ਲਾਉਣ ਦੀ ਜੁਰੱਅਤ ਹੀ ਪੈ ਸਕੀ। (*ਤਜ਼ਕਰਾ*, ੧੭੧੬ ਈ.)

ਬਾਬਾ ਬੰਦਾ ਸਿੰਘ ਬਹਾਦਰ ਦੀਆਂ ਅਜਿਹੀਆਂ ਜਿੱਤਾਂ ਤੇ ਪ੍ਰਾਪਤੀਆਂ ਦੀ ਖ਼ਬਰ ਮੁਗ਼ਲ ਸਮਰਾਟ, ਬਹਾਦਰ ਸ਼ਾਹ ਨੂੰ ਦੱਖਣ ਵਿਚ ਜੂਝਦਿਆਂ ਮਿਲੀ। ਉਹ ਤਿਲਮਿਲਾ ਉੱਠਿਆ ਅਤੇ ਉਸ ਨੇ ਦੱਖਣ ਦੀ ਮੁਹਿੰਮ ਵਿੱਚੇ ਛੱਡ ਕੇ, ਉਨ੍ਹਾਂ ਦੀ ਫੌਰੀ ਸਰਕੋਬੀ ਲਈ ਬੜੀ ਭਾਰੀ ਫੌਜ ਸਮੇਤ ਪੰਜਾਬ ਵੱਲ ਚੜ੍ਹਾਈ ਸ਼ੁਰੂ ਕਰ ਦਿੱਤੀ। "ਜੇ ਉਹ ਇਉਂ ਨਾ ਕਰਦਾ ਤਾਂ", ਸਰ ਜਾਅਨ ਮੈਲਕਮ ਅਨੁਸਾਰ, "ਇਨ੍ਹਾਂ ਸਿੱਖ ਹਮਲਾਵਰਾਂ ਨੇ ਸਾਰਾ ਹਿੰਦੁਸਤਾਨ ਫਤਿਹ ਕਰ ਲੈਣਾ ਸੀ।" (*ਏ ਸਕੈਚ ਆਫ਼ ਦੀ ਸਿੱਖਸ*, ੧੮੧੨ ਈ., ਸਫਾ ੯੯)। ਦਸ ਦਸੰਬਰ ੧੭੧੦ ਨੂੰ ਤਾਂ ਉਸ ਨੇ ਇਹ ਸ਼ਾਹੀ ਫੁਰਮਾਨ ਵੀ ਜਾਰੀ ਕਰ ਦਿੱਤਾ ਕਿ "ਗੁਰੂ ਨਾਨਕ ਦੇ ਉਪਾਸ਼ਕ ਜਿਥੇ-ਕਿਤੇ ਵੀ ਨਜ਼ਰ ਆਉਣ, ਮਾਰ-ਮੁਕਾ ਦਿੱਤੇ ਜਾਣ।" (*ਅਖ਼ਬਾਰਾਤੇ ਦਰਬਾਰੇ ਮੁਅੱਲਾ*, ੧੭੧੦ ਈ.)।

ਬਹਾਦਰ ਸ਼ਾਹ ਬਾਦਸ਼ਾਹ ਵਾਹੋਦਾਹੀ ਬਾਬਾ ਬੰਦਾ ਸਿੰਘ ਜੀ ਦੀ ਰਾਜਧਾਨੀ, ਲੋਹਗੜ੍ਹ ਪਹੁੰਚਿਆ ਅਤੇ ਉਸ ਦੇ ੬੦ ਹਜ਼ਾਰ ਫੌਜੀਆਂ ਨੇ ਕਿਲ੍ਹੇ ਨੂੰ ਘੇਰ ਲਿਆ। ਬਾਬਾ ਬੰਦਾ ਸਿੰਘ ਕਈ ਦਿਨਾਂ ਦੀ ਭਿਆਨਕ ਲੜਾਈ ਲੜਦਿਆਂ, ੧੦ ਦਸੰਬਰ ੧੭੧੦ ਦੀ ਰਾਤ ਨੂੰ ਅਛੋਪਲੇ ਹੀ ਆਪਣੇ ਜਾਂਬਾਜ਼ ਸਾਥੀਆਂ ਸਮੇਤ ਕਿਲ੍ਹੇ ਵਿੱਚੋਂ ਨਿਕਲ ਕੇ ਪਹਾੜਾਂ ਵੱਲ ਚੜ੍ਹ ਗਏ। (*ਬਹਾਦਰਸ਼ਾਹਨਾਮਾ* ਅਤੇ *ਤਵਾਰੀਖ਼ੇ- ਮੁਹੰਮਦਸ਼ਾਹੀ*)। ਸੋ, ਬਹਾਦਰ ਸ਼ਾਹ ਨਾ ਤਾਂ ਬਾਬਾ ਬੰਦਾ ਸਿੰਘ ਜੀ ਨੂੰ ਫੜ ਤੇ ਮਾਰ ਜਾਂ ਮਰਵਾ ਸਕਿਆ ਅਤੇ ਨਾ ਹੀ ਉਹ ਆਪ ਦੇ ਸਾਥੀਆਂ ਨੂੰ ਵੀ ਮਾਰ ਜਾਂ ਮੁਕਵਾ ਸਕਿਆ। ਸਗੋਂ, ਉਹ ਆਪ ਹੀ ਅਗਲੇਰੇ ਵਰ੍ਹੇ, ਸੰਨ ੧੭੧੨ ਵਿਚ, ਲਾਹੌਰ ਵਿਖੇ ਹੀ ਮਰ ਗਿਆ।

ਬਹਾਦਰ ਸ਼ਾਹ ਦੀ ਮੌਤ ਦੀ ਖ਼ਬਰ ਸੁਣਦਿਆਂ ਹੀ, ਬਾਬਾ ਜੀ ਪਹਾੜੋਂ ਉਤਰ ਆਏ ਅਤੇ ਸਢੌਰੇ ਤੇ ਲੋਹਗੜ੍ਹ ਉੱਤੇ ਮੁੜ ਕਾਬਜ਼ ਹੋ ਗਏ। ਉਨ੍ਹਾਂ ਨੇ ਕੁਝ ਪਹਾੜੀ ਰਿਆਸਤਾਂ ਅਤੇ ਜੰਮੂ, ਬਟਾਲੇ ਤੇ ਕਲਾਨੌਰ ਆਦਿ ਨੂੰ ਵੀ ਆਪਣੇ ਅਧੀਨ ਕਰ ਲਿਆ।

ਫ਼ਰੁੱਖਸੀਅਰ ਨੇ ਸ਼ਾਹੀ ਵਾਗਡੋਰ ਸੰਭਾਲਦਿਆਂ ਹੀ ਬਾਬਾ ਬੰਦਾ ਸਿੰਘ ਜੀ ਦੀ ਇਸ ਕ੍ਰਾਂਤੀਕਾਰੀ ਲਹਿਰ ਨੂੰ ਕੁਚਲਣ ਅਤੇ ਸਿੱਖਾਂ ਨੂੰ ਮਾਰ-ਮਿਟਾਉਣ ਲਈ ਲੱਕ ਬੰਨ੍ਹ ਲਿਆ। ਬਾਬਾ ਜੀ ਨੇ ਆਪਣੀ ਮੁੱਠੀ ਭਰ ਸੈਨਾ ਨੂੰ ਉੱਥੇ ਸੁਰੱਖਿਅਤ ਨਾ ਸਮਝ ਕੇ ਆਪਣੀ ਮੁਹਾਰ ਗੁਰਦਾਸਪੁਰ ਵੱਲ ਮੋੜ ਲਈ। ਫ਼ਰੁੱਖਸੀਅਰ ਦੀ ਤੀਹ ਹਜ਼ਾਰੀ ਫੌਜ ਨੇ ਸੰਨ ੧੭੧੫ ਈ. ਵਿਚ ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਗੁਰਦਾਸ ਨੰਗਲ ਦੀ ਇਕ

ਹਵੇਲੀ ਵਿਚ ਘੇਰ ਲਿਆ। ਹਰ ਪੱਖੋਂ ਤੇ ਹਰ ਪਾਸਿਉਂ ਨਾਕਾਬੰਦੀ ਕਰ ਦਿੱਤੀ ਅਤੇ ਬਾਬਾ ਜੀ ਤੇ ਉਨ੍ਹਾਂ ਦੇ ਸਾਥੀ ਅੱਠ ਮਹੀਨੇ ਉਸੇ ਵਿਚ ਘੇਰੀ ਰੱਖੇ। ਅਜਿਹੀ ਹਾਲਤ ਵਿਚ ਵੀ ਉਨ੍ਹਾਂ ਮਰਜੀਵੜਿਆਂ ਨੇ ਅਜਿਹੇ ਸਿਦਕ ਅਤੇ ਨਿਰਭੈਤਾ ਤੇ ਸੂਰਬੀਰਤਾ ਦਾ ਸਬੂਤ ਦਿੱਤਾ ਕਿ ਜਿਸ ਦੀ ਮਿਸਾਲ ਲੱਭਣੀ ਮੁਸ਼ਕਲ ਹੈ। ਸਮਕਾਲੀ ਜਾਂ ਨਿਕਟ-ਸਮਕਾਲੀ ਮੁਸਲਮਾਨ ਇਤਿਹਾਸਕਾਰਾਂ, ਖਾਫ਼ੀ ਖਾਨ ਅਤੇ ਕਾਮਵਾਰ ਖਾਨ ਅਨੁਸਾਰ ...ਆਟਾ-ਦਾਣਾ ਮੁੱਕ ਜਾਣ ’ਤੇ, ਉਹ ਘਾਹ-ਫੂਸ ਅਤੇ ਰੁੱਖਾਂ ਦੇ ਪੱਤਰ ਤੇ ਸੱਕ ਖਾ ਕੇ ਗੁਜ਼ਾਰਾ ਕਰਦੇ ਰਹੇ; ਪਰ ਉਨ੍ਹਾਂ ਵਿੱਚੋਂ ਕਿਸੇ ਇਕ ਨੇ ਵੀ ਨਾ ਈਨ ਮੰਨੀ ਸੀ, ਨਾ ਹੀ ਕਬਜ਼ਾ ਛੱਡਿਆ ਸੀ ਅਤੇ ਨਾ ਹੀ ਕਿਸੇ ਇਕ ਦਾ ਵੀ ਈਮਾਨ ਡੋਲਿਆ ਜਾਂ ਕਦਮ ਥਿੜਕਿਆ ਸੀ। ਮਹੀਨਿਆਂ-ਬੱਧੀ ਭੁੱਖੇ, ਬੀਮਾਰੀ ਤੇ ਬੇਬਸੀ ਆਦਿ ਕਾਰਨ, ਉਨ੍ਹਾਂ ਵਿੱਚੋਂ ਅੱਠ ਹਜ਼ਾਰ ਸਿੰਘ ਤਾਂ ਉਸ ਘੇਰੇ ਦੇ ਅੰਦਰ ਹੀ ਗੁਜ਼ਰ ਗਏ ਸਨ ਅਤੇ ਬਹੁਤ ਸਾਰੇ ਹੋਰ ਸੁੱਕ ਕੇ ਮਾਨੋ ਪਿੰਜਰ ਬਣ ਗਏ ਸਨ। ਆਖ਼ਰ ਸ਼ਾਹੀ ਸੈਨਾ ਦੀਆਂ ਧਾੜਾਂ ਇਕ ਘੋਰ ਵਿਸਾਹਘਾਤ ਨਾਲ ੭ ਦਸੰਬਰ, ੧੭੧੫ ਈ. ਨੂੰ ਬੂਹੇ ਭੰਨ ਕੇ ਅੰਦਰ ਆ ਵੜੀਆਂ ਸਨ। ਉਨ੍ਹਾਂ ਨੇ ਅਧਮੋਏ ਸਿੰਘਾਂ ਨੂੰ ਉੱਥੇ ਹੀ ਮਾਰ ਮੁਕਾ ਦਿੱਤਾ ਸੀ; ਬਾਬਾ ਜੀ ਤੇ ਉਨ੍ਹਾਂ ਦੇ ਜੀਊਂਦੇ ਸਾਥੀਆਂ ਨੂੰ ਪਕੜ-ਜਕੜ ਕੇ ਅਤੇ ਸ਼ਹੀਦ ਹੋ ਚੁੱਕੇ ਸਿੰਘਾਂ ਦੇ ਸਿਰ ਬਰਛਿਆਂ ਉੱਤੇ ਟੰਗ ਕੇ, ਉਹ ਇਕ ਜਲੂਸ ਦੀ ਸ਼ਕਲ ਵਿਚ, ਲਾਹੌਰ ਰਾਹੀਂ, ਦਿੱਲੀ ਵੱਲ ਲੈ ਤੁਰੇ ਸਨ। (*ਮੁਨਤਖ਼ਬ-ਉਲ-ਲਬਾਬ*, ੧੧੩੪ ਹਿਜਰੀ ਅਤੇ *ਤਜ਼ਕਰਾ ਸਲਾਤੀਨੁਲ ਚੁਗ਼ਤੀਆ*, ੧੭੨੪ ਈ.)

ਦਿੱਲੀ ਵਿਚ ਕਈ ਤਰ੍ਹਾਂ ਦੇ ਜਲੂਸ ਉਸ ਤੋਂ ਪਹਿਲਾਂ ਵੀ ਨਿਕਲਦੇ ਰਹੇ ਸਨ, ਉਸ ਤੋਂ ਬਾਅਦ ਵੀ ਨਿਕਲਦੇ ਰਹੇ ਸਨ ਅਤੇ ਹੁਣ ਵੀ ਨਿਕਲ ਰਹੇ ਹਨ। ਪਰ ਜੋ ਜਲੂਸ ਸੰਨ ੧੭੧੬ ਈ. ਦੇ ਮਹੀਨਾ ਮਾਰਚ ਵਿਚ ਬਾਬਾ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਮਗਰੋਂ ਨਿਕਲਿਆ ਜਾਂ ਕੱਢਿਆ ਗਿਆ, ਉਹ ਭਿਆਨਕ ਅਤੇ ਦਰਦਨਾਕ ਸੀ। ਉਸ ਵਿਚ ਬਾਬਾ ਜੀ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਦਾ ਸਿਦਕ ਡੁਲ੍ਹਾਉਣ, ਲੋਕਾਂ ਨੂੰ ਭੈਭੀਤ ਕਰਨ ਅਤੇ ਸ਼ਾਹੀ ਰੁਅਬ ਤੇ ਮੁਗ਼ਲ ਦਬਦਬੇ ਦਾ ਵਿਖਾਲਾ ਕਰਨ ਲਈ ਹਰ ਨਿਰਦਈ, ਬੇਸ਼ਰਮ ਤੇ ਅਣਮਨੁੱਖੀ ਤੌਰ-ਤਰੀਕਾ ਵਰਤਿਆ ਗਿਆ ਸੀ। ਪਰ ਇਹ ਸਾਰੇ ਮਰਜੀਵੜੇ ਤੋੜ ਤਕ ਚੜ੍ਹਦੀ ਕਲਾ ਵਿਚ ਵਿਚਰਦੇ ਹੋਏ ਆਪਣਾ ਸਿਦਕ ਕੇਸਾਂ-ਸੁਆਸਾਂ ਤਕ ਨਿਭਾਉਂਦੇ ਜਾ ਰਹੇ ਸਨ।

ਉਨ੍ਹਾਂ ਦੇ ਮਹਾਨ ਨਾਇਕ ਤੇ ਬਲਵਾਨ ਜਰਨੈਲ, ਬਾਬਾ ਬੰਦਾ ਸਿੰਘ ਜੀ ਨੂੰ... ਬੇੜੀਆਂ, ਸੰਗਲਾਂ ਤੇ ਹੱਥਕੜੀਆਂ ਨਾਲ ਜਕੜ ਕੇ ਅਤੇ ਲੋਹੇ ਦੇ ਪਿੰਜਰੇ ਵਿਚ ਪੱਕੀ ਤਰ੍ਹਾਂ ਨੂੜ ਕੇ, ਹਾਥੀ ਉੱਤੇ ਬਿਠਾਇਆ ਗਿਆ ਸੀ। ਉਨ੍ਹਾਂ ਦੇ ਅੱਗੇ ਦੋ ਹਜ਼ਾਰ ਮੁਗ਼ਲ ਸਿਪਾਹੀ, ਦੋ ਹਜ਼ਾਰ ਸ਼ਹੀਦ ਸਿੰਘਾਂ ਦੇ ਸਿਰ ਨੇਜ਼ਿਆਂ ਤੇ ਬਰਛਿਆਂ ਉੱਤੇ ਟੰਗ ਕੇ ਮਾਰਚ ਕਰ ਰਹੇ ਸਨ। ਉਨ੍ਹਾਂ ਦੇ ਪਿੱਛੇ ੭੪੦ ਸਿੱਖ ਕੈਦੀ ਬੇਪਲਾਣੇ ਊਠਾਂ ਉੱਤੇ ਦੋ-ਦੋ ਦੀਆਂ ਪਿੱਠਾਂ ਜੋੜ ਕੇ ਨੂੜੇ ਹੋਏ; ਬੜੀ ਬੇਦਰਦੀ ਤੇ ਬੇਹਯਾਈ ਨਾਲ ਲਿਜਾਏ ਜਾ ਰਹੇ ਸਨ।

ਸੜਕਾਂ, ਗਲੀਆਂ ਤੇ ਬਜ਼ਾਰਾਂ ਦੇ ਦੋਹੀਂ ਪਾਸੀਂ ਖੜ੍ਹੇ ਅਤੇ ਮਕਾਨਾਂ ਦੀਆਂ ਛੱਤਾਂ ਉੱਤੇ ਚੜ੍ਹੇ ਹੋਏ ਹਜ਼ਾਰਾਂ ਲੋਕ ਇਹ ਦਰਦਨਾਕ ਤੇ ਭਿਆਨਕ ਦ੍ਰਿਸ਼ ਵੇਖ ਕੇ ਖਿੱਲੀਆਂ ਉਡਾ ਰਹੇ ਸਨ। ਉਨ੍ਹਾਂ ਵਿਚ ਉਹ ਸਮਕਾਲੀ ਲੇਖਕ, ਮੁਹੰਮਦ ਹਰੀਸੀ ਵੀ ਸ਼ਾਮਲ ਸੀ ਜਿਸ ਨੇ ਮਗਰੋਂ ਆਪਣੀ ਪੁਸਤਕ, *'ਇਬਰਤਨਾਮਾ'* ਵਿਚ ਲਿਖਿਆ ਸੀ: "ਦਿੱਲੀ ਵਿਚ ਸ਼ਾਇਦ ਹੀ ਕੋਈ ਆਦਮੀ ਅਜਿਹਾ ਹੋਵੇ ਜਿਸ ਨੇ ਇਹ ਨਜ਼ਾਰਾ ਆਪਣੀ ਅੱਖੀਂ ਨਾ ਵੇਖਿਆ ਹੋਵੇ। ਦਿੱਲੀ ਦੀਆਂ ਗਲੀਆਂ-ਬਜ਼ਾਰਾਂ ਵਿਚ ਇੰਨੀ ਭਾਰੀ ਭੀੜ ਸ਼ਾਇਦ ਹੀ ਕਦੇ ਵੇਖੀ ਗਈ ਹੋਵੇ। ਇਹ ਤਮਾਸ਼ਾ ਵੇਖ ਕੇ ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ, ਪਰ ਅਜਿਹੀ ਭੀੜ, ਜ਼ੁਲਮ ਤੇ ਦੁਰਦਸ਼ਾ ਦੇ ਸ਼ਿਕਾਰ ਬਦਨਸੀਬ ਸਿੱਖ ਬੜੇ ਖੁਸ਼ ਅਤੇ ਸੰਤੁਸ਼ਟ ਨਜ਼ਰ ਆ ਰਹੇ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਨਿਰਾਸ਼ਤਾ ਜਾਂ ਨਿਰਾਦਰੀ ਦੇ ਅਹਿਸਾਸ ਦਾ ਕੋਈ ਨਾਂ-ਨਿਸ਼ਾਨ ਵੀ ਨਹੀਂ ਸੀ। ਉਨ੍ਹਾਂ ਵਿੱਚੋਂ ਬਹੁਤੇ ਤਾਂ ਚਾਈਂ-ਚਾਈਂ ਆਪਣੇ ਗੁਰਾਂ ਦੇ ਸ਼ਬਦ ਗਾਈ ਜਾ ਰਹੇ ਸਨ।" (*ਇਬਰਤਨਾਮਾ*, ਮਿਤੀ ੧੭੨੦ ਈ.)।

ਇਹ ਭਿਆਨਕ ਜਲੂਸ ਜਦੋਂ ਲਾਲ ਕਿਲ੍ਹੇ ਪਾਸ ਪਹੁੰਚਿਆ ਸੀ ਤਾਂ ਬਾਬਾ ਬੰਦਾ ਸਿੰਘ ਤੇ ਉਨ੍ਹਾਂ ਦੇ ਸਿਰਕੱਢ ਸਾਥੀਆਂ ਨੂੰ ਉਸ ਤੋਂ ਅੱਡ ਕਰ ਕੇ ਨਿਖੇੜ ਲਿਆ ਗਿਆ ਸੀ ਅਤੇ ਬਾਕੀ ਬਚੇ ਸਿੰਘਾਂ ਨੂੰ ਦਿੱਲੀ ਦੇ ਕੋਤਵਾਲ ਦੇ ਹਵਾਲੇ ਕਰ ਦਿੱਤਾ ਗਿਆ ਸੀ। ਫਿਰ ਅਗਲੇ ਸੱਤ ਦਿਨਾਂ ਦੌਰਾਨ, ਉਨ੍ਹਾਂ ਸਾਰਿਆਂ ਨੂੰ ਰੋਜ਼ਾਨਾ ਸੌ-ਸੌ ਦੀ ਪਾਲ ਬਣਾ ਕੇ, ਕੋਤਵਾਲੀ ਲਾਗੇ ਸ਼ਹੀਦ ਕਰ ਦਿੱਤਾ ਗਿਆ ਸੀ। ਦਿੱਲੀ ਵਿਚ ਉਦੋਂ ਮੌਜੂਦ ਦੋ ਅੰਗਰੇਜ਼ ਸਫ਼ੀਰਾਂ, ਜਾਅਨ ਸਰਮਨ ਤੇ ਐਡਵਰਡ ਸਟੀਫਨਸਨ ਅਨੁਸਾਰ, "ਉਸ ਕਤਲਗਾਹ ਵਿਚ ਕੋਈ ਇਕ ਵੀ ਸਿੱਖ ਡਰ ਜਾਂ ਲਾਲਚ ਕਾਰਨ ਆਪਣੇ ਧਰਮ ਤੋਂ ਨਹੀਂ ਡੋਲਿਆ ਜਾਂ ਪਰਤਿਆ ਸੀ। ਸਗੋਂ ਹਰ ਕੋਈ ਉਸ ਦਰਦਨਾਕ ਅੰਤ ਨੂੰ ਖਿੜੇ-ਮੱਥੇ ਕਬੂਲ ਕਰ ਕੇ, 'ਵਾਹਿਗੁਰੂ-ਵਾਹਿਗੁਰੂ' ਜਪਦਾ ਸ਼ਹੀਦ ਹੋ ਗਿਆ ਸੀ।" *(ਮੈਸੇਕਰ ਆਫ਼ ਦੀ ਸਿੱਖਸ ਐਟ ਦਿੱਲੀ ਇਨ ੧੭੧੬)*

ਬਾਬਾ ਬੰਦਾ ਸਿੰਘ ਜੀ ਦੀ ਵਾਰੀ ੯ ਜੂਨ ੧੭੧੬ ਨੂੰ ਆਈ ਸੀ। ਉਸ ਤੋਂ ਪਹਿਲਾਂ, ਲੋਕਾਂ ਨੂੰ ਹੋਰ ਭੈਭੀਤ ਕਰਨ ਅਤੇ ਸ਼ਾਹੀ ਰੁਅਬਦਾਬ ਦਾ ਹੋਰ ਵਿਖਾਲਾ ਕਰਨ ਲਈ; ਅਤੇ ਉਨ੍ਹਾਂ ਤੋਂ ਈਨ ਮੰਨਵਾਉਣ ਤੇ ਉਨ੍ਹਾਂ ਦਾ ਧਰਮ-ਈਮਾਨ ਬਦਲਾਉਣ ਲਈ ਹੋਰ ਹੱਥਕੰਡੇ ਵਰਤਣ ਜਾਂ ਲੋਭ ਤੇ ਡਰਾਵੇ ਦੇਣ ਲਈ, ਬਾਬਾ ਜੀ ਤੇ ਉਨ੍ਹਾਂ ਦੇ ਸਿਦਕੀ ਤੇ ਸੂਰਬੀਰ ਸਾਥੀਆਂ ਨੂੰ ਦਿੱਲੀ ਦੇ ਬਜ਼ਾਰਾਂ ਵਿਚ ਫਿਰ ਘੁੰਮਾਇਆ ਗਿਆ, ਪਰ ਗੁਰੂ ਦੀ ਲਟ-ਲਟ ਬਲਦੀ ਸ਼ਮਾ ਦੇ ਉਨ੍ਹਾਂ ਪਰਵਾਨਿਆਂ ਵਿੱਚੋਂ ਕਿਸੇ ਇੱਕ ਨੇ ਵੀ ਉਨ੍ਹਾਂ ਦੀ ਕੋਈ ਈਨ ਨਹੀਂ ਮੰਨੀ ਸੀ ਅਤੇ ਸਾਰੇ ਦੇ ਸਾਰੇ ਆਪਣੇ ਨਿਸ਼ਚੇ ਉੱਤੇ ਚਟਾਨ ਵਾਂਗ ਦ੍ਰਿੜ੍ਹ ਰਹੇ ਸਨ। ਇਸ ਲਈ ਉਨ੍ਹਾਂ ਨੂੰ ਮਹਿਰੌਲੀ ਵਿਖੇ ਕੁਤਬ ਮੀਨਾਰ ਲਾਗੇ ਪਹੁੰਚਾ ਕੇ ਉਨ੍ਹਾਂ ਦੇ ਵੀ ਬੇਦਰਦ ਕਤਲਾਂ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ ਗਿਆ ਸੀ।

'ਤਾਰੀਖ਼ੇ ਮੁਜ਼ੱਫਰੀ' ਅਨੁਸਾਰ ਬਾਬਾ ਬੰਦਾ ਸਿੰਘ ਜੀ ਨੂੰ ਉਕਤ ਸਿੰਘਾਂ ਵਾਂਗ ਇਸਲਾਮ ਕਬੂਲਣ ਜਾਂ ਭਿਆਨਕ ਮੌਤੇ ਮਰਨ ਦਾ ਚੋਣ-ਅਧਿਕਾਰ ਫਿਰ ਦਿੱਤਾ ਗਿਆ ਸੀ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚੋਣ ਉਸ 'ਬੰਦੇ' (ਬਾਬਾ ਬੰਦਾ ਸਿੰਘ ਬਹਾਦਰ) ਤੇ ਨਿਧੜਕ ਕੌਮੀ ਨਾਇਕ ਨੇ ਆਪਣਾ ਧਰਮ ਤਿਆਗਣ ਦੀ ਥਾਂ ਅਸਹਿ ਤੇ ਅਕਹਿ ਕਸ਼ਟਾਂ ਸਹਿਤ ਮੌਤ ਨੂੰ ਤਰਜੀਹ ਦਿੱਤੀ ਸੀ। ਆਪ ਦੇ ਚਾਰ ਸਾਲਾ ਪੁੱਤਰ, ਅਜੈ ਸਿੰਘ ਨੂੰ ਆਪ ਦੀ ਗੋਦ ਵਿਚ ਰੱਖ ਕੇ ਆਪਣੇ ਹੱਥੀਂ ਮਾਰ ਦੇਣ ਲਈ ਆਖਿਆ ਗਿਆ ਸੀ। ਬਾਬਾ ਜੀ ਦੇ ਇਨਕਾਰ ਕਰਨ 'ਤੇ ਜੱਲਾਦ ਨੇ ਆਪ ਦੀਆਂ ਅੱਖਾਂ ਸਾਹਵੇਂ ਉਸ ਨੂੰ ਛੁਰੀ ਨਾਲ ਕੋਹਿਆ ਅਤੇ ਉਸ ਦੇ ਟੋਟੇ-ਟੋਟੇ ਕਰ ਕੇ ਉਸ ਦੇ ਤੜਫ ਰਹੇ ਦਿਲ ਨੂੰ ਆਪ ਦੇ ਮੂੰਹ ਵਿਚ ਘਸੋੜ ਦਿੱਤਾ ਸੀ। ਈਨ ਮੰਨਣ ਤੇ ਧਰਮ-ਈਮਾਨ ਬਦਲਣ ਦੀ ਸ਼ਰਤ ਮੁੜ ਦੁਹਰਾਈ ਗਈ ਸੀ। ਬਾਬਾ ਬੰਦਾ ਸਿੰਘ ਜੀ ਫਿਰ ਵੀ ਰੱਬ ਦੇ ਭਾਣੇ ਉੱਤੇ ਸ਼ਾਕਰ ਤੇ ਅਡੋਲ ਰਹੇ, ਆਪਣੇ ਸਿੱਖੀ ਸਿਦਕ ਦੀ ਕਾਇਮੀ ਲਈ ਆਖ਼ਰੀ ਦਮ ਤਕ ਦ੍ਰਿੜ੍ਹ ਰਹੇ ਸਨ।

ਉਨ੍ਹਾਂ ਨੂੰ ਫਿਰ ਮਿਸਾਲੀ ਤੌਰ 'ਤੇ ਮਾਰ-ਮੁਕਾਉਣ ਲਈ, ਆਖ਼ਰਾਂ ਦੇ ਹੋਰ ਤਸੀਹੇ ਦਿੰਦਿਆਂ ਪਹਿਲਾਂ ਉਨ੍ਹਾਂ ਦੀਆਂ ਅੱਖਾਂ ਕੱਢੀਆਂ ਗਈਆਂ, ਫਿਰ ਹੱਥ-ਪੈਰ ਵੱਢੇ ਗਏ ਸਨ। ਉਪਰੰਤ ਭਖਦੇ ਜੰਬੂਰਾਂ ਨਾਲ ਉਨ੍ਹਾਂ ਦਾ ਮਾਸ ਨੋਚ-ਨੋਚ ਕੇ ਤੇ ਵਾਰੋਵਾਰ ਹੋਰ ਅੰਗ ਵੱਢ-ਟੁੱਕ ਕੇ, ਸਿਰ ਕੱਟ ਦਿੱਤਾ ਗਿਆ ਸੀ। ਇਸ ਸਭ ਕੁਝ ਦੇ ਬਾਵਜੂਦ, ਬਾਬਾ ਬੰਦਾ ਸਿੰਘ ਅੰਤਮ ਸੁਆਸਾਂ ਤਕ ਸ਼ਾਂਤ, ਪ੍ਰਸੰਨ ਤੇ ਦ੍ਰਿੜ੍ਹ ਰਹੇ ਸਨ *(ਤਾਰੀਖ਼ੇ ਮੁਜ਼ੱਫਰੀ)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਨ੍ਹਾਂ ਪਾਵਨ ਬਚਨਾਂ ਉੱਤੇ ਮਾਨੋ ਆਖ਼ਰਾਂ ਦੀ ਸਿਦਕਦਿਲੀ ਨਾਲ ਪਹਿਰਾ ਦਿੰਦਿਆਂ ਬਾਬਾ ਬੰਦਾ ਸਿੰਘ ਬਹਾਦਰ ਸ਼ਹੀਦੀ ਪਾ ਗਏ:

*– ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*
*– ਸੀਸੁ ਦੀਆ ਪਰ ਸੀ ਨ ਉਚਰੀ॥*
*– ਸੀਸੁ ਦੀਆ ਪਰ ਸਿਰਰੁ ਨ ਦੀਆ॥* *(ਬਚਿਤ੍ਰ ਨਾਟਕ)*

ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਇਸ ਅਨੂਠੀ ਘਾਲ ਤੇ ਕੁਰਬਾਨੀ ਨੇ ਛੇਤੀ ਹੀ ਆਪਣਾ ਰੰਗ ਵਿਖਾਇਆ। ਆਪ ਦੀ ਇਨਕਲਾਬੀ ਮੁਹਿੰਮ ਤੇ ਅਦੁੱਤੀ ਫਤਿਹ ਨੇ ਸਾਰੇ ਦੇਸ਼ ਤੇ ਕੌਮ ਨੂੰ ਹਲੂਣ ਕੇ ਜਗਾ ਦਿੱਤਾ ਅਤੇ ਆਪ ਦੇ ਸਹਿਧਰਮੀਆਂ ਨੇ ਆਪਣੇ ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਉੱਤੇ ਚਲਦਿਆਂ ਤੇ ਪੰਜਾਹ ਵਰ੍ਹੇ ਹੋਰ ਅਟੁੱਟ ਘਾਲਾਂ ਘਾਲਦਿਆਂ, ਦੇਸ਼, ਕੌਮ ਤੇ ਧਰਮ ਨੂੰ ਅਜ਼ਾਦ ਕਰਵਾ ਕੇ ਅਤੇ ਆਪਣਾ ਸੁਤੰਤਰ ਤੇ ਸਰਬ-ਸਮਰੱਥ ਰਾਜ ਕਾਇਮ ਕਰ ਕੇ ਹੀ ਸਾਹ ਲਿਆ। ਉਨ੍ਹਾਂ ਨੇ ਤਾਂ ਕੇਵਲ ਦਿੱਲੀ ਵਿਚ ਕਾਇਮ ਹਿੰਦੁਸਤਾਨ ਦੇ ਲਾਲ ਕਿਲ੍ਹੇ, ਉੱਤੇ ਹੀ ਨਹੀਂ; ਸਗੋਂ ਇਸੇ ਦੀ ਉੱਤਰ-ਪੱਛਮੀ ਸਰਹੱਦ ਦੇ ਦੱਰਾ ਖ਼ੈਬਰ ਉੱਤੇ ਵੀ ਖ਼ਾਲਸਈ ਪਰਚਮ ਝੁਲਾਇਆ। ■

# ਗੁਰਦਾਸ ਨੰਗਲ ਦੀ ਗੜ੍ਹੀ: ਕੁਝ ਇਤਿਹਾਸਿਕ ਪੱਖ

*-ਸ. ਜਸਵੰਤ ਸਿੰਘ ਈਸੇਵਾਲ**

ਢਾਡੀਆਂ ਦੀਆਂ ਵਾਰਾਂ ਸੁਣ ਕੇ ਮੇਰਾ ਵੀ ਮਨ ਬਣਿਆ ਕਿ ਉਸ ਜਗ੍ਹਾ ਨੂੰ ਜ਼ਰੂਰ ਨਮਸਕਾਰ ਕੀਤੀ ਜਾਵੇ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਾਥੀ ਸਿੰਘਾਂ ਸਮੇਤ ਭੁੱਖੇ ਰਹਿ ਕੇ ਜ਼ੁਲਮ ਵਿਰੁੱਧ ਜੰਗ ਲੜਦੇ ਰਹੇ ਸਨ। ਮੈਂ ੨੫ ਜੂਨ, ੨੦੧੭ ਨੂੰ ਆਪਣੀਆਂ ਪੋਤਰੀਆਂ ਗੁਰਮਿੰਦਰ ਕੌਰ ਤੇ ਨਰਿੰਦਰ ਕੌਰ ਨੂੰ ਨਾਲ ਲੈ ਕੇ ਤੁਰ ਪਿਆ। ਅਸੀਂ ਧਾਰੀਵਾਲ ਤੋਂ ਟੈਂਪੂ ਲੈ ਕੇ ਜਾਪੂਵਾਲ ਜਾ ਕੇ ਉਤਰੇ, ਉੱਥੋਂ ਅਸੀਂ ਫਿਰ ਰਿਕਸ਼ੇ ਵਾਲੇ ਨੂੰ ਕਿਹਾ ਕਿ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਦੇ ਗੁਰਦੁਆਰਾ ਸਾਹਿਬ ਜਾਣਾ ਹੈ। ਰਿਕਸ਼ੇ ਵਾਲੇ ਨੇ ਪਿੰਡ ਦੇ ਦੂਜੇ ਪਾਸੇ ਉਤਾਰ ਦਿੱਤਾ ਤੇ ਹੱਥ ਨਾਲ ਇਸ਼ਾਰਾ ਕਰ ਕੇ ਕਹਿੰਦਾ, ਉਹ ਹੈ ਗੁਰਦੁਆਰਾ ਸਾਹਿਬ। ਅਸੀਂ ਦੇਖਿਆ ਕਿ ਇਹ ਗੁਰਦੁਆਰਾ ਸਾਹਿਬ ਕੋਈ ਹੋਰ ਹੈ। ਇਹ ਵੀ ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਵਿਚ ਬਣਿਆ ਹੋਇਆ ਹੈ, ਪਰ ਇਹ ਬਿਲਕੁਲ ਬੰਦ ਸੀ। ਸੁੰਨਸਾਨ ਪਈ ਹੋਈ ਸੀ ਜਿਸ ਤੋਂ ਪਤਾ ਲੱਗਦਾ ਸੀ ਕਿ ਇਹ ਉਹ ਗੁਰਦੁਆਰਾ ਸਾਹਿਬ ਨਹੀਂ ਹੈ, ਜਿੱਥੇ ਅਸੀਂ ਜਾਣਾ ਹੈ। ਫਿਰ ਅਸੀਂ ਜਾਪੂਵਾਲ ਤੋਂ ਬਾਹਰ ਨਿਕਲ ਕੇ ਗੁਰਦਾਸ ਨੰਗਲ ਦੀ ਨਹਿਰ 'ਤੇ ਜਾ ਕੇ ਇਕ ਬਜ਼ੁਰਗ ਨੂੰ ਪੁੱਛਿਆ ਕਿ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਦੇ ਗੁਰਦੁਆਰਾ ਸਾਹਿਬ ਜਾਣਾ ਹੈ, ਪਰ ਉਹ ਗੁਰਦੁਆਰਾ ਸਾਹਿਬ ਦੇ ਨਾਮ ਨੂੰ ਜਾਣਦੇ ਨਹੀਂ। ਉਹ ਕਹਿੰਦੇ ਕਿ ਤੁਸੀਂ ਬਾਬਾ ਬੰਦਾ ਬਹਾਦਰ ਦੀ ਥੇਹ 'ਤੇ ਜਾਣਾ ਹੋਣਾ, ਜੋ ਗੁਰਦਾਸ ਨੰਗਲ ਤੋਂ ਦੋ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ ਜੋ ਨਵੇਂ ਪਿੰਡ ਦੇ ਨਾਲ ਲੱਗਦਾ ਹੈ। ਫਿਰ ਉੱਥੇ ਪਹੁੰਚ ਕੇ ਪਹਿਲਾਂ ਅਸੀਂ ਮੱਥਾ ਟੇਕਿਆ। ਸ੍ਰੀ ਅਖੰਡ ਪਾਠ ਸਾਹਿਬ ਚੱਲ ਰਿਹਾ ਸੀ। ਬਾਣੀ ਸਰਵਣ ਕੀਤੀ ਤੇ ਲੰਗਰ ਛਕਿਆ ਤੇ ਫਿਰ ਸੇਵਾਦਾਰਾਂ ਨੂੰ ਪੁੱਛਿਆ ਕਿ ਅਸੀਂ ਹੈੱਡ ਗ੍ਰੰਥੀ ਸਾਹਿਬ ਨੂੰ ਮਿਲਣਾ ਹੈ। ਉਨ੍ਹਾਂ ਨੇ ਕਿਹਾ ਕਿ ਉਹ ਕਿਸੇ ਸਮਾਗਮ 'ਤੇ ਗਏ ਹੋਏ ਹਨ ਤੇ ੨:੩੦ ਕੁ ਵਜੇ ਦੇ ਕਰੀਬ ਆਉਣਗੇ। ਜਦ ਉਹ ਆਏ ਤਾਂ ਅਸੀਂ ਮਿਲ ਕੇ ਪਹਿਲਾਂ ਫ਼ਤਿਹ ਬੁਲਾਈ ਅਤੇ ਫਿਰ ਉਨ੍ਹਾਂ ਨੂੰ ਆਉਣ ਦਾ ਮਨੋਰਥ ਦੱਸਿਆ ਕਿ ਮੈਂ ਪਹਿਲਾਂ ਵੀ ਕਿਤਾਬਾਂ ਲਿਖੀਆਂ ਹਨ ਅਤੇ ਹੁਣ ਮੈਂ ਗੜ੍ਹੀ ਗੁਰਦਾਸ ਨੰਗਲ ਦਾ ਇਤਿਹਾਸ ਲਿਖਣਾ ਹੈ। ਤਦ ਉਨ੍ਹਾਂ ਨੇ ਦੱਸਿਆ ਕਿ ਇਹ ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਕਰਕੇ ਮਸ਼ਹੂਰ ਹੈ।

ਪ੍ਰੋ. ਕਰਤਾਰ ਸਿੰਘ ਦੇ 'ਸਿੱਖ ਇਤਿਹਾਸ' ਅਨੁਸਾਰ ਇਸ ਮੌਕੇ ਚਸ਼ਮਦੀਦ ਗਵਾਹ 'ਇਬਰਤ ਨਾਮੇ' ਦਾ ਲੇਖਕ 'ਮੁਹੰਮਦ ਕਾਸਿਮ' ਇਸ ਮੌਕੇ 'ਤੇ ਹਾਜ਼ਰ ਸੀ।

*੨੬੦, ਗਲੀ ਨੰ-੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧। ਮੋ: +੯੧੯੮੭੨੧-੧੭੫੦੦

ਉਹ ਆਪਣੇ ਅੱਖੀਂ ਡਿੱਠੇ ਹਾਲ ਵਿਚ ਇੰਞ ਲਿਖਦਾ ਹੈ ਕਿ, ਸਿੱਖਾਂ ਦੀ ਬਹਾਦਰੀ ਤੇ ਦਲੇਰੀ ਦੇ ਕਾਰਨਾਮੇ ਹੈਰਾਨ ਕਰਨ ਵਾਲੇ ਸਨ। ਦਿਨ ਵਿਚ ਦੋ ਜਾਂ ਤਿੰਨ ਵਾਰ ਚਾਲੀ ਜਾਂ ਪੰਜਾਹ ਸਿੱਖ ਆਪਣੇ ਜਾਨਵਰਾਂ ਲਈ ਘਾਹ-ਪੱਠਾ ਲੈਣ ਵਾਸਤੇ ਗੜ੍ਹੀ ਵਿੱਚੋਂ ਬਾਹਰ ਆਉਂਦੇ ਸਨ। ਜਦ ਸ਼ਾਹੀ ਫ਼ੌਜਾਂ ਉਨ੍ਹਾਂ ਦਾ ਟਾਕਰਾ ਕਰਨ ਲਈ ਜਾਂਦੀਆਂ ਤਾਂ ਉਹ ਤੀਰਾਂ, ਬੰਦੂਕਾਂ ਤੇ ਤਲਵਾਰਾਂ ਨਾਲ ਮੁਗ਼ਲਾਂ ਦਾ ਖ਼ਾਤਮਾ ਕਰ ਕੇ ਮੁੜ ਗੜ੍ਹੀ ਵਿਚ ਦਾਖ਼ਲ ਹੋ ਜਾਂਦੇ। ਇਨ੍ਹਾਂ ਲੋਕਾਂ ਦੇ ਦਲੇਰਾਨਾ ਕਦਮਾਂ ਤੋਂ ਅਤੇ ਇਨ੍ਹਾਂ ਦੇ ਆਗੂ 'ਬਾਬਾ ਬੰਦਾ ਸਿੰਘ ਬਹਾਦਰ' ਦੇ ਬਹਾਦਰੀ ਵਾਲੇ ਕਾਰਨਾਮਿਆਂ ਤੋਂ ਸ਼ਾਹੀ ਫੌਜਾਂ ਅਜਿਹੀਆਂ ਭੈਭੀਤ ਤੇ ਖ਼ੌਫਜ਼ਦਾ ਹੋਈਆਂ ਕਿ ਉਨ੍ਹਾਂ ਦੇ ਆਗੂ ਡਰ ਕੇ ਅੱਲਾਹ ਅੱਗੇ ਦੁਆ ਕਰਨ ਲੱਗ ਗਏ ਕਿ ਅੱਲਾਹ ਕੋਈ ਅਜਿਹੀ ਬਿਧ ਬਣਾਵੇ ਕਿ ਬਾਬਾ ਬੰਦਾ ਸਿੰਘ ਬਚ ਕੇ ਚਲਾ ਜਾਵੇ ਤੇ ਸਾਡੀ ਜਾਨ ਵੀ ਬਖ਼ਸ਼ੀ ਜਾਵੇ। ਪ੍ਰੋ. ਕਰਤਾਰ ਸਿੰਘ ਨੇ ਸਿੱਖ ਇਤਿਹਾਸ ੧੯੬੧ ਵਿਚ ਲਿਖਿਆ ਹੈ। ਉਨ੍ਹਾਂ ਦੀ ਲਿਖਤ ਤੋਂ ਪਤਾ ਚੱਲਦਾ ਹੈ ਕਿ ਉਹ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਪੁਰ ਨਹੀਂ ਗਏ। ੧੯੬੪ ਈ. ਨੂੰ ਡਾ. ਗੰਡਾ ਸਿੰਘ ਦੀ ਛਪੀ (ਬੰਦਾ ਸਿੰਘ ਬਹਾਦੁਰ) ਲਿਖਤ ਅਨੁਸਾਰ ਪਤਾ ਚੱਲਦਾ ਹੈ ਕਿ ਉਹ ਉਸ ਜਗ੍ਹਾ 'ਤੇ ਗਏ ਹਨ। ਦੋਵੇਂ ਇਤਿਹਾਸ ਪੜ੍ਹ ਕੇ ਹੈਰਾਨੀ ਹੁੰਦੀ ਹੈ ਕਿ ਲੱਗਭਗ ੨੬੬ ਸਾਲ ਇਹ ਜਗ੍ਹਾ ਵੀਰਾਨ ਰਹੀ ਹੈ। ਮੈਂ ਇਹ ਵੀ ਸੁਣਿਆ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਬਹਾਦਰੀ ਤੋਂ ਮਹਾਰਾਜਾ ਰਣਜੀਤ ਸਿੰਘ ਜੀ ਬਹੁਤ ਪ੍ਰਭਾਵਿਤ ਸਨ, ਪਰ ਉਸ ਸਮੇਂ ਵੀ ਕੋਈ ਯਾਦਗਾਰ ਨਹੀਂ ਬਣੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਲੱਗਭਗ ੪੦ ਸਾਲ ਰਿਹਾ ਜਦਕਿ ਲਾਹੌਰ ਤੋਂ ੧੨ ਕੋਹ ਦਾ ਪੈਂਡਾ ਹੈ ਜਦਕਿ ਹੁਣ ਦੀ ਗਿਣਤੀ ਅਨੁਸਾਰ ੮੦ ਕਿ.ਮੀ. ਹੈ।

ਅਖੀਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ੧੯੮੨ ਵਿਚ ੮ ਕਿਲ੍ਹੇ ਜ਼ਮੀਨ ਚੌਧਰੀ ਰਣਧੀਰ ਸਿੰਘ, ਸਰਪੰਚ, ਪਿੰਡ ਗੁਰਦਾਸ ਨੰਗਲ ਤੋਂ ੮ ਹਜ਼ਾਰ ਵਿਚ ਖਰੀਦੀ ਸੀ, ਜਿਸ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਗੁਰਦਾਸਪੁਰ ਦੇ ਡਾਕਟਰ ਜਗਜੀਤ ਸਿੰਘ ਵੱਲੋਂ ਕਰਾਈ ਗਈ। ਹੁਣ ਉੱਥੇ ਗੁਰਦੁਆਰਾ ਸਾਹਿਬ ਦੇ ਨਾਲ ਸਰੋਵਰ ਬਣਿਆ ਹੋਇਆ ਹੈ ਅਤੇ ਲੰਗਰ ਵੀ ਚੱਲਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਸਪੁੱਤਰ ਬਾਬਾ ਅਜੈ ਸਿੰਘ ਦੇ ਨਾਂ 'ਤੇ ਹੀ ਇਕ ਛੋਟਾ ਹਸਪਤਾਲ ਚੱਲ ਰਿਹਾ ਹੈ। ਬਾਬਾ ਅਜੈ ਸਿੰਘ ਦੇ ਨਾਂ 'ਤੇ ਪਬਲਿਕ ਸਕੂਲ ਤੇ ਕਾਲਜ ਵੀ ਸਥਿਤ ਹੈ, ਜਿੱਥੇ ਅੰਮ੍ਰਿਤਧਾਰੀ ਬੱਚਿਆਂ ਨੂੰ ਵਜ਼ੀਫ਼ੇ ਵੀ ਦਿੱਤੇ ਜਾਂਦੇ ਹਨ। ਜੇ ਕਿਸੇ ਬੱਚੇ ਦੇ ਮਾਂ-ਪਿਉ ਸੰਸਾਰ ਵਿਚ ਨਾ ਹੋਣ ਤਾਂ ਉਸ ਦੀ ਕੁਝ ਫ਼ੀਸ ਸਕੂਲ ਵੱਲੋਂ ਮੁਆਫ਼ ਕੀਤੀ ਜਾਂਦੀ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਪ੍ਰਸੰਸਾਯੋਗ ਕੰਮ ਹੈ।

ਬਾਬਾ ਬੰਦਾ ਸਿੰਘ ਬਹਾਦਰ ਦਾ ਲੇਖ ਪੜ੍ਹ ਕੇ ਸ. ਜਸਵਿੰਦਰ ਸਿੰਘ ਨੇ ਸਲਾਹ ਦਿੱਤੀ ਕਿ ਬਾਪੂ ਜੀ ਇਹ ਸਾਰੀਆਂ ਗੱਲਾਂ ਜੋ ਲਿਖੀਆਂ ਨੇ ਪਹਿਲਾਂ ਇਤਿਹਾਸਕਾਰਾਂ ਨੇ ਵੀ ਲਿਖੀਆਂ ਨੇ, ਪਰ ਇਸ ਦੇ ਪਿਛੋਕੜ ਵੱਲ ਜਾਇਆ ਜਾਵੇ ਕਿ ਇਹ ਜਗ੍ਹਾਂ ਕਿਸ

ਦੀ ਸੀ ਤੇ ਹੁਣ ਕਿਸ ਦੇ ਕੋਲ ਹੈ? ਸਾਰੀ ਜਾਣਕਾਰੀ ਹਾਸਲ ਕਰਨੀ ਚਾਹੀਦੀ ਹੈ।

ਮੈਂ ੨੭ ਮਾਰਚ, ੨੦੧੯ ਨੂੰ ਸਵੇਰੇ ੯:੦੦ ਵਜੇ ਆਪਣੀ ਪੋਤਰੀ ਨਰਿੰਦਰ ਕੌਰ ਨੂੰ ਨਾਲ ਲੈ ਕੇ ਗੜ੍ਹੀ ਗੁਰਦਾਸ ਨੰਗਲ ਜਾਣ ਲਈ ਤੁਰ ਪਿਆ। ੧੨:੦੦ ਵਜੇ ਉੱਥੇ ਪਹੁੰਚੇ। ਗੁਰਦੁਆਰਾ ਸਾਹਿਬ ਪਹੁੰਚ ਕੇ ਮੱਥਾ ਟੇਕਿਆ। ਸ੍ਰੀ ਅਖੰਡ ਪਾਠ ਸਾਹਿਬ ਚੱਲ ਰਿਹਾ ਸੀ। ਗੁਰਬਾਣੀ ਸਰਵਣ ਕੀਤੀ। ਜਦ ਅਸੀਂ ਉੱਠਣ ਲੱਗੇ ਤਾਂ ਇਕ ਛੋਟੇ ਭੁਝੰਗੀ ਨੇ ਸਾਨੂੰ ਪ੍ਰਸ਼ਾਦ ਦਿੱਤਾ। ਮੈਂ ਉਸ ਨੂੰ ਪੁੱਛਿਆ ਕਿ ਭਾਈ ਜਗੀਰ ਸਿੰਘ ਗ੍ਰੰਥੀ ਕਿੱਥੇ ਮਿਲਣਗੇ? ਉਸ ਨੇ ਸਾਨੂੰ ਇਸ਼ਾਰਾ ਕਰ ਕੇ ਦੱਸਿਆ ਕਿ ਉਹ ਬੈਠੇ ਹਨ ਸ. ਜਗੀਰ ਸਿੰਘ ਜੀ। ਅਸੀਂ ਉਨ੍ਹਾਂ ਨੂੰ ਫਤਿਹ ਬੁਲਾਈ ਤੇ ਆਪਣਾ ਉੱਥੇ ਪਹੁੰਚਣ ਦਾ ਮਕਸਦ ਦੱਸਿਆ, ਫਿਰ ਉਹ ਮੈਨੂੰ ਉੱਥੋਂ ਦੇ ਇੰਚਾਰਜ ਸ. ਰਛਪਾਲ ਸਿੰਘ ਕੋਲ ਲੈ ਗਏ। ਉਨ੍ਹਾਂ ਭਾਈ ਜਗੀਰ ਸਿੰਘ ਨੂੰ ਕਿਹਾ ਭਾਈ ਸਾਹਿਬ ਜੀ ਤੁਸੀਂ ਬਾਪੂ ਜੀ ਨੂੰ ਰਣਧੀਰ ਸਿਉਂ (ਧੀਰਾ ਭਲਵਾਨ) ਦੇ ਘਰ ਲੈ ਜਾਓ, ਅਸੀਂ ਮੋਟਰਸਾਈਕਲ 'ਤੇ ਗਏ। ਅਸੀਂ ਪੁੱਛਦੇ-ਪੁਛਾਂਦੇ ਸ. ਰਣਧੀਰ ਸਿੰਘ ਦੇ ਘਰ ਪਹੁੰਚੇ, ਉਨ੍ਹਾਂ ਦੇ ਵੱਡੇ ਲੜਕੇ ਸ. ਮਿੱਤਰਮਾਨ ਸਿੰਘ ਦੇ ਘਰ ਦਾ ਬੂਹਾ ਖੜਕਾਇਆ। ਉਸ ਦੀ ਘਰਵਾਲੀ ਬਾਹਰ ਆਈ। ਅਸੀਂ ਉਨ੍ਹਾਂ ਨੂੰ ਆਉਣ ਦਾ ਕਰਨ ਦੱਸਿਆ। ਉਹ ਕਹਿੰਦੇ ਸ. ਰਣਧੀਰ ਸਿੰਘ ਤਾਂ ਕਿਡਨੀਆਂ ਦੇ ਪੀੜਤ ਨੇ। ਉਹ ਕੁਝ ਵੀ ਦੱਸਣ ਦੇ ਸਮਰੱਥ ਨਹੀਂ ਹਨ। ਉਨ੍ਹਾਂ ਇਸ਼ਾਰਾ ਕਰਦਿਆਂ ਕਿਹਾ ਕਿ ਆਹ ਨਾਲ ਵਾਲਾ ਘਰ ਉਨ੍ਹਾਂ ਦਾ ਹੈ, ਤੁਸੀਂ ਉਧਰ ਚੱਲੇ ਜਾਓ। ਮੈਂ ਪੁੱਛਿਆ ਕਿ ਉਹ ਦੱਸ ਦੇਣਗੇ? ਉਹ ਕਹਿੰਦੇ ਹਾਂ ਉਹ ਇਨ੍ਹਾਂ ਦੇ ਭਰਾ ਦਲਜੀਤ ਸਿੰਘ ਹਨ, ਦੱਸ ਦੇਣਗੇ। ਫਿਰ ਅਸੀਂ ਉਨ੍ਹਾਂ ਦਾ ਬੂਹਾ ਖੜਕਾਇਆ। ਘਰਵਾਲਿਆਂ ਨੇ ਬੂਹਾ ਖੋਲ੍ਹਿਆ। ਭਾਈ ਜਗੀਰ ਸਿੰਘ ਨੇ ਦਸਿਆ ਕਿ ਮੈਂ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਤੋਂ ਆਇਆ ਹਾਂ ਤੇ ਬਾਪੂ ਜੀ (ਲੇਖਕ) ਸ੍ਰੀ ਅੰਮ੍ਰਿਤਸਰ ਤੋਂ ਆਏ ਨੇ। ਇਹ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਬਾਰੇ ਜਾਣਕਾਰੀ ਲੈਣੀ ਚਾਹੁੰਦੇ ਹਨ, ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਦੀ ਜ਼ਮੀਨ ਤੁਹਾਨੂੰ ਕਦੋਂ ਮਿਲੀ, ਉਨ੍ਹਾਂ ਦੱਸਿਆ ਕਿ ਇਹ ਸਾਡੀ ਜੱਦੀ ਜਾਇਦਾਦ ਹੈ। ਸਾਡਾ ਧਾਰੀਵਾਲ ਗੋਤ ਦਾ ਪਰਵਾਰ ਇੱਥੋਂ ਦਾ ਵਸਨੀਕ ਹੈ। ਸਾਡੀਆਂ ਤਿੰਨ ਪੀੜ੍ਹੀਆਂ ਦੀ ਸਾਨੂੰ ਜਾਣਕਾਰੀ ਹੈ। ਸਾਡੇ ਪਿਤਾ ਜੀ ੮੦ ਸਾਲ ਦੀ ਉਮਰ ਭੋਗ ਕੇ ਗੁਜ਼ਰੇ ਹਨ। ਸ. ਰਣਧੀਰ ਸਿੰਘ ਦੀ ਨੂੰਹ ਬੀਬੀ ਰਵਿੰਦਰ ਕੌਰ ਬੋਲੀ ਕਿ ਮੈਂ ਆਪਣੇ ਦਾਦਾ ਸਹੁਰਾ ਜੀ ਦੇਖੇ ਹਨ, ਜਿਹੜੇ ਕਿ ੧੦੦ ਸਾਲ ਦੀ ਉਮਰ ਭੋਗ ਕੇ ਗੁਜ਼ਰੇ ਹਨ। ਮੈਂ ਪੁੱਛਿਆ ਇਤਿਹਾਸਕਾਰ ਲਿਖਦੇ ਨੇ ਕਿ ਦੁਨੀ ਚੰਦ ਗੁਰਦਾਸ ਨੰਗਲ ਦਾ ਸੀ। ਉਨ੍ਹਾਂ ਕਿਹਾ ਸਾਨੂੰ ਜਿੰਨੀ ਕੁ ਜਾਣਕਾਰੀ ਸੀ ਦੇ ਦਿੱਤੀ ਹੋਰ ਜਾਣਕਾਰੀ ਲੈਣੀ ਹੈ ਤਾਂ ਸ. ਸੁਬੇਗ ਸਿੰਘ ਨੂੰ ਮਿਲੋ, ਉਨ੍ਹਾਂ ਨੂੰ ਥੋੜ੍ਹਾ ਉੱਚਾ ਸੁਣਾਈ ਦਿੰਦਾ ਹੈ, ਪਰ ਉਹ ਜਾਣਕਾਰੀ ਤੁਹਾਨੂੰ ਪੂਰੀ ਦੇ ਸਕਦੇ ਹਨ। ਕਿਉਂਕਿ ਉਨ੍ਹਾਂ ਦੀ ਉਮਰ ੧੦੦ ਸਾਲ ਦੇ ਕਰੀਬ ਹੈ। ਫਿਰ ਅਸੀਂ ਉਨ੍ਹਾਂ ਦੇ ਘਰ ਗਏ। ਉਨ੍ਹਾਂ ਦਾ ਦਰਵਾਜ਼ਾ ਖੜਕਾਇਆ। ਫਿਰ ਇਕ ਲੜਕੇ ਨੇ ਦਰਵਾਜ਼ਾ

ਖੋਲ੍ਹਿਆ ਤੇ ਉਸ ਨੂੰ ਪੁੱਛਿਆ ਕਿ ਬਾਬਾ ਜੀ ਘਰੇ ਨੇ, ਅਸੀਂ ਕੁਝ ਜਾਣਕਾਰੀ ਲੈਣੀ ਹੈ। ਉਹ ਕਹਿੰਦਾ ਹਾਂ ਜੀ ਘਰੇ ਹੀ ਨੇ। ਉਹ ਸਾਨੂੰ ਅੰਦਰ ਲੈ ਗਏ। ਫਿਰ ਅਸੀਂ ਬਾਪੂ ਜੀ ਨੂੰ ਫਤਿਹ ਬੁਲਾਈ ਤੇ ਆਪਣੀ ਜਾਣਕਾਰੀ ਦਿੱਤੀ ਕਿ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਦੀ ਥੇਹ ਬਾਰੇ ਜਾਣਕਾਰੀ ਲੈਣੀ ਹੈ ਉਹ ਕਹਿੰਦੇ ਕਿ ਸਾਡੇ ਬਜ਼ੁਰਗ ਦੱਸਦੇ ਹਨ ਕਿ ਪਹਿਲਾਂ ਇਸ ਦਾ ਨਾਂ 'ਗੁਰਦਾਸ ਨੰਗਲ ਥੇਹ' ਸੀ ਜਦ ਬਾਬਾ ਬੰਦਾ ਸਿੰਘ ਬਹਾਦਰ ਨੇ ਜੰਗ ਲੜੀ, ਫਿਰ ਇਹ ਬੰਦਾ ਬਹਾਦਰ ਦੀ ਥੇਹ ਹੋ ਗਈ। ਖਾਲੀ ਜਗ੍ਹਾ ਦੇਖ ਕੇ ਦੁਨੀ ਚੰਦ ਨੇ ਆਪਣੀ ਹਵੇਲੀ ਬਣਾ ਲਈ, ਇੱਥੇ ਉਹ ਆਪਣੇ ਘੋੜੇ ਵਗੈਰਾ ਤੇ ਆਪਣੇ ਸੈਨਿਕ ਰੱਖਦਾ ਸੀ। ਬਾਪੂ ਜੀ ਦੱਸਦੇ ਇਸ ਦੇ ਨੇੜੇ ਛੱਪੜੀ ਹੁੰਦੀ ਸੀ। ਇਸ ਦੀ ਉੱਚਾਈ ਤਕਰੀਬਨ ੩੦-੪੦ ਫੁੱਟ ਸੀ। ਮੈਂ ਬਾਪੂ ਜੀ ਤੋਂ ਪੁੱਛਿਆ ਕਿ ਇਹ ਦਿਨ ਮਨਾਉਣ ਦੀ ਪਰੰਪਰਾ ਕਦੋਂ ਕੁ ਦੀ ਸ਼ੁਰੂ ਹੋਈ ਹੈ? ਉਹ ਕਹਿੰਦੇ ਜਦੋਂ ਸੰਤ ਕਰਨੈਲ ਸਿੰਘ ਇੱਥੇ ਆਏ ਸੀ। ਉਨ੍ਹਾਂ ਨੇ ਕਾਰ-ਸੇਵਾ ਸ਼ੁਰੂ ਕਰਨ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸ਼ੁਰੂ ਕਰਵਾਇਆ, ਉਦੋਂ ਤੋਂ ਹੀ ਇਹ ਦਿਨ ਮਨਾਇਆ ਜਾਂਦਾ ਹੈ। ਮੈਂ ਬਾਪੂ ਜੀ ਤੋਂ ਪੁੱਛਿਆ ਕਿ ਇਸ ਨੂੰ ਪਹਿਲਾਂ ਬਣਾਉਣ ਦੇ ਵੀ ਕਿਸੇ ਯਤਨ ਕੀਤੇ ਨੇ? ਉਨ੍ਹਾਂ ਕਿਹਾ ਇਕ ਵਾਰੀ ਮਾਸਟਰ ਤਾਰਾ ਸਿੰਘ ਇੱਥੇ ਆਏ ਸਨ ਕਿ ਇੱਥੇ ਯਾਦਗਾਰ ਬਣਾਉਣੀ ਹੈ।

ਮੈਨੂੰ ਪ੍ਰਤੀਤ ਹੁੰਦਾ ਹੈ ਕਿ ਦੁਨੀ ਚੰਦ ਇਸ ਪਿੰਡ ਦਾ ਵਸਨੀਕ ਸੀ। ਇਸ ਤਰ੍ਹਾਂ ਲਗਦਾ ਹੈ ਕਿ ਪੀੜ੍ਹੀ-ਦਰ-ਪੀੜ੍ਹੀ ਦੁਨੀ ਚੰਦ ਰਣਧੀਰ ਸਿੰਘ ਦੇ ਹੀ ਵੱਡੇ ਵਡੇਰੇ ਹੋਣ। ਸ. ਜਵਾਲਾ ਸਿੰਘ ਦਾ ਬੇਟਾ ਸ. ਗੁਰਭਜਨ ਸਿੰਘ, ਸ. ਗੁਰਭਜਨ ਸਿੰਘ ਦਾ ਬੇਟਾ ਸ. ਰਣਧੀਰ ਸਿੰਘ, ਸ. ਰਣਧੀਰ ਸਿੰਘ ਦੇ ਅੱਗੋਂ ਚਾਰ ਬੇਟਾ ਸ. ਮਿੱਤਰਮਾਨ ਸਿੰਘ, ਸ. ਦਲਜੀਤ ਸਿੰਘ, ਸ. ਬਲਜੀਤ ਸਿੰਘ ਅਤੇ ਸ. ਰਾਜਵਿੰਦਰ ਸਿੰਘ।

ਫਿਰ ਮੈਂ ਭਾਈ ਹਰਮੀਤ ਸਿੰਘ ਜੀ ਨੂੰ ਪੁੱਛਿਆ ਕਿ ਇਤਿਹਾਸ ਨੂੰ ਦਰਸਾਉਣ ਲਈ ਲੱਗੇ ਬੋਰਡਾਂ ਉੱਪਰ ਕਈ ਥਾਈਂ ਲਿਖਿਆ ਮਿਲਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਨਹਿਰ ਵਿੱਚੋਂ ਪਾਣੀ ਗੜ੍ਹੀ ਵੱਲ ਮੋੜਿਆ ਅਤੇ ਆਲੇ-ਦੁਆਲੇ ਛੱਡਿਆ। ਭਾਈ ਹਰਮੀਤ ਸਿੰਘ ਜੀ ਨੇ ਕਿਹਾ ਇਹ ਨਹਿਰ ਅੰਗਰੇਜ਼ਾਂ ਨੇ ਕੱਢੀ ਹੈ। ਉੱਥੋਂ ਦੇ ਸਥਾਨਕ ਸਿਆਣੇ ਲੋਕ ਦੱਸਦੇ ਹਨ ਕਿ ਬਿਆਸ ਦਰਿਆ ਇੱਥੋਂ ਨੇੜੇ ਵਹਿੰਦਾ ਸੀ ਜੋ ਕਿ ਹੁਣ ੨੫ ਕਿ. ਮੀ. ਦੂਰ ਹੈ। ਫਿਰ ਮੈਂ ਪੁੱਛਿਆ ਕਿ ਇਤਿਹਾਸ ਵਿਚ ਕਲਾਨੌਰ ਤੇ ਬਟਾਲੇ ਦੀ ਲੜਾਈ ਦੀ ਗੱਲ ਆਉਂਦੀ ਹੈ, ਪਰ ਧਾਰੀਵਾਲ ਦਾ ਨਾਮ ਕਿਉਂ ਨਹੀਂ ਆਉਂਦਾ? ਭਾਈ ਸਾਹਿਬ ਜੀ ਨੇ ਦੱਸਿਆ ਕਿ ਧਾਰੀਵਾਲ ਅੰਗਰੇਜ਼ਾਂ ਨੇ ਵਸਾਇਆ ਸੀ। ਗੜ੍ਹੀ ਗੁਰਦਾਸ-ਨੰਗਲ ਗੁਰਦਾਸਪੁਰ ਤੋਂ ੬ ਕਿਲੋਮੀਟਰ, ਕਲਾਨੌਰ ਤੋਂ ੧੯ ਕਿਲੋਮੀਟਰ, ਬੱਸ ਅੱਡਾ ਤੇ ਰੇਲਵੇ ਸਟੇਸ਼ਨ ਸੋਹਲ ਤੋਂ ੩ ਕਿਲੋਮੀਟਰ ਹੈ। ਭਾਈ ਹਰਮੀਤ ਸਿੰਘ ਜੀ ਨੂੰ ਪੁੱਛਿਆ ਕਿ ਇੱਥੇ ਸਾਲਾਨਾ ਜੋੜ-ਮੇਲਾ ਕਦੋਂ ਮਨਾਇਆ ਜਾਂਦਾ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਇੱਥੇ ਪਹਿਲਾਂ ੭ ਤੋਂ ੯ ਅਪ੍ਰੈਲ ਤੀਕ ਕਾਰ-ਸੇਵਾ ਵਾਲੇ ਸੰਤ ਕਰਨੈਲ ਸਿੰਘ ਜੋੜ-

ਮੇਲਾ ਮਨਾਉਂਦੇ ਸਨ ਤੇ ਇਸੇ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਵੀ ਮਨਾਇਆ ਜਾਂਦਾ ਹੈ। ਪਰ ਨਾ ਇਹ ਬਾਬਾ ਬੰਦਾ ਸਿੰਘ ਬਹਾਦਰ ਜੀ ਦਾ ਸ਼ਹੀਦੀ ਦਿਹਾੜਾ ਹੁੰਦਾ ਹੈ ਤੇ ਨਾ ਇਸ ਦਿਨ ਗ੍ਰਿਫ਼ਤਾਰ ਹੋਏ। ਬਸ, ਇਹ ਇਕ ਰਵਾਇਤ ਹੈ ਕਿ ਇੱਥੇ ਸੰਗਤਾਂ ਕਾਫੀ ਜੁੜਦੀਆਂ ਹਨ। ਇੱਥੇ ਜ਼ਾਲਮਾਂ ਨੇ ਸਿੰਘਾਂ 'ਤੇ ਭਾਰੀ ਤਸ਼ੱਦਦ ਕੀਤਾ। ਮਾਰਨ ਤੋਂ ਬਾਅਦ ਵੀ ਹਰ ਇਕ ਬੰਦੇ ਦੇ ਧੜ ਨੂੰ ਪਾੜ ਕੇ ਦੇਖਿਆ ਕਿ ਕਿਤੇ ਇਨ੍ਹਾਂ ਨੇ ਸੋਨਾ ਜਾਂ ਹੋਰ ਕੀਮਤੀ ਚੀਜ਼ਾਂ ਨਿਗਲ਼ੀਆਂ ਨਾ ਹੋਣ। ਉਨ੍ਹਾਂ ਨੇ ਇਹ ਬਹੁਤ ਹੀ ਘਿਣਾਉਣਾ ਪਾਪ ਕੀਤਾ। ਨਾ ਤਾਂ ਯੁੱਧ ਨੀਤੀ ਅਜਿਹੇ ਦੁਸ਼ਟ ਕਰਮ ਦੀ ਆਗਿਆ ਦਿੰਦੀ ਹੈ ਤੇ ਨਾ ਹੀ ਕੋਈ ਧਰਮ ਇਸ ਦੀ ਆਗਿਆ ਦਿੰਦਾ ਹੈ। ਜਿਹੜੀ ਫ਼ੌਜ ਲੜਾਈ ਲੜ ਰਹੀ ਹੈ ਜੋ ਕਿਸੇ ਦੀ ਲਾਸ਼ ਇੱਧਰ-ਉੱਧਰ ਰਹਿ ਜਾਵੇ ਤਾਂ ਇਹ ਇਕ ਦੂਸਰੇ ਨੂੰ ਵਾਪਸ ਕਰ ਦਿੱਤੀ ਜਾਂਦੀ ਹੈ। ਅਖੀਰ 'ਤੇ ਅਸੀਂ ਫ਼ਤਿਹ ਬੁਲਾਈ ਤੇ ਉਨ੍ਹਾਂ ਦਾ ਧੰਨਵਾਦ ਕੀਤਾ। ਅਸੀਂ ਕਿਹਾ ਸਾਨੂੰ ਜੀ. ਟੀ. ਰੋਡ ਤਕ ਕੋਈ ਛੱਡ ਆਵੇ। ਉਨ੍ਹਾਂ ਨੇ ਭਾਈ ਅਮਰਜੀਤ ਸਿੰਘ ਨੂੰ ਕਿਹਾ ਅਤੇ ਉਹ ਸਾਨੂੰ ਵਾਇਆ ਸੋਹਲ ਜੀ. ਟੀ. ਰੋਡ ਛੱਡ ਗਏ।

ਪਹਿਲਾਂ ਮੈਂ ੨੫ ਜੂਨ, ੨੦੧੭ ਈ. ਨੂੰ ਗੜ੍ਹੀ ਗੁਰਦਾਸ ਨੰਗਲ ਗਿਆ ਸਾਂ। ਭਾਈ ਹਰਮੀਤ ਸਿੰਘ ਜੀ ਨੂੰ ਪੁੱਛ-ਗਿੱਛ ਕਰਨ 'ਤੇ ਕਾਫੀ ਜਾਣਕਾਰੀ ਪ੍ਰਾਪਤ ਹੋਈ। ਉਹ ਇੱਥੇ ਸਿਰਫ਼ ੮ ਸਾਲ ਤੋਂ ਸੇਵਾ ਨਿਭਾ ਰਹੇ ਹਨ। ਉਨ੍ਹਾਂ ਨੂੰ ਇਸ ਥਾਂ ਦੇ ਆਬਾਦ ਹੋਣ ਦੇ ਪਿਛੋਕੜ ਬਾਰੇ ਬਹੁਤੀ ਜਾਣਕਾਰੀ ਨਹੀਂ ਸੀ। ਫਿਰ ਮੈਂ ਸ. ਮੁਖਤਿਆਰ ਸਿੰਘ, ਸਾਬਕਾ ਕਿਰਾਇਆ ਕਲਰਕ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੂੰ ਪੁੱਛਿਆ ਕਿ ਇਹ ਜਾਣਕਾਰੀ ਕੌਣ ਦੇ ਸਕਦਾ ਹੈ। ਉਨ੍ਹਾਂ ਨੇ ਕਿਹਾ ਕਿ ਭਾਈ ਨਿਰਮਲ ਸਿੰਘ ਜੀ ਗ੍ਰੰਥੀ ਨੂੰ ਮਿਲੋ। ਫਿਰ ਮੈਂ ੯ ਜੁਲਾਈ ਨੂੰ ਉਨ੍ਹਾਂ ਨੂੰ ਮਿਲਣ ਲਈ ਆਪਣੇ ਪੋਤਰੇ ਚਰਨਜੀਤ ਸਿੰਘ ਨੂੰ ਨਾਲ ਲੈ ਗਿਆ।

ਅਸੀਂ ਸੋਹਲ ਅੱਡੇ 'ਤੇ ਪਹੁੰਚ ਕੇ ਭਾਈ ਹਰਮੀਤ ਸਿੰਘ ਜੀ ਨੂੰ ਫ਼ੋਨ ਕੀਤਾ ਤੇ ਉਹ ਸਾਨੂੰ ਲੈਣ ਆ ਗਏ। ਜਦੋਂ ਅਸੀਂ ਉੱਥੇ ਗਏ ਤਾਂ ਪ੍ਰਚਾਰਕਾਂ ਦੀ ਮੀਟਿੰਗ ਹੋ ਰਹੀ ਸੀ। ਭਾਈ ਹਰਮੀਤ ਸਿੰਘ ਜੀ ਨੇ ਕਿਹਾ ਕਿ ਪ੍ਰਚਾਰਕਾਂ ਦੀ ਮੀਟਿੰਗ ਤੋਂ ਬਾਅਦ ਜਾਵਾਂਗੇ। ਫਿਰ ਮੈਂ ਪ੍ਰਚਾਰਕ ਸਿੰਘਾਂ ਨੂੰ ਫ਼ਤਿਹ ਬੁਲਾਈ ਤੇ ਮੀਟਿੰਗ ਵਿਚ ਸ਼ਾਮਲ ਹੋ ਗਿਆ। ਇਸ ਮਸਲੇ 'ਤੇ ਕਾਫੀ ਵਿਚਾਰ-ਵਟਾਂਦਰਾ ਹੋਇਆ। ਮੀਟਿੰਗ ਸਮਾਪਤ ਹੋਣ ਤੋਂ ਬਾਅਦ ਅਸੀਂ ਭਾਈ ਨਿਰਮਲ ਸਿੰਘ ਜੀ ਨੂੰ ਮਿਲਣ ਲਈ ਭਾਈ ਹਰਮੀਤ ਸਿੰਘ ਜੀ ਨਾਲ ਪਿੰਡ ਪੁਰੇਵਾਲ ਜੱਟਾਂ ਗਏ ਜੋ ਕਿ ਗੁਰਦਾਸ ਨੰਗਲ ਤੋਂ ਲਹਿੰਦੇ ਵੱਲ ਨੂੰ ਡੇਢ ਕਿਲੋਮੀਟਰ ਹੈ। ਜਦ ਅਸੀਂ ਉੱਥੇ ਗਏ ਤਾਂ ਉਨ੍ਹਾਂ ਨੇ ਮੰਜੇ ਤੋਂ ਉੱਠ ਕੇ ਸਾਡਾ ਸਵਾਗਤ ਕੀਤਾ। ਚਾਹ-ਪਾਣੀ ਪਿਆਇਆ। ਫਿਰ ਮੈਂ ਉਨ੍ਹਾਂ ਤੋਂ ਉਸ ਇਤਿਹਾਸਿਕ ਸਥਾਨ ਦੇ ਪਿਛੋਕੜ ਬਾਰੇ ਪੁੱਛਿਆ ਤਦ ਉਨ੍ਹਾਂ ਨੇ ਗੁਰਦਾਸ ਨੰਗਲ ਦੇ ਪਿਛੋਕੜ ਬਾਰੇ ਦੱਸਿਆ ਕਿ ਇੱਥੇ ਸੰਨ

੧੯੭੪ ਤਕ ਕੁਝ ਨਹੀਂ ਸੀ। ਸੰਨ ੧੯੭੫ ਵਿਚ ਅਸੀਂ ਕੱਚਾ ਕੋਠਾ ਪਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਮੇਰੇ ਸਹਿਯੋਗੀ ਭਾਈ ਦਰਸ਼ਨ ਸਿੰਘ ਮਜਬੂਰ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਚਾਰਕ ਰਹੇ ਹਨ, ਸ. ਦਰਸ਼ਨ ਸਿੰਘ ਈਸਾਪੁਰ, ਸ. ਅਜੀਤ ਸਿੰਘ ਸੇਖਵਾਂ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਲਾਵਾ ਹੋਰ ਵੀ ਕਈ ਸਿੱਖ ਸ਼ਖ਼ਸੀਅਤਾਂ ਇੱਥੇ ਆਉਂਦੀਆਂ ਰਹੀਆਂ। ੫ ਸਾਲ ਅਸੀਂ ਕੱਚੇ ਕੋਠੇ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਰਹੇ। ੨੯ ਅਗਸਤ, ੧੯੮੦ ਈ. ਨੂੰ ਗੁਰਦੁਆਰਾ ਸਾਹਿਬ ਦੀ ਸੇਵਾ ਡਾ. ਜਗਜੀਤ ਸਿੰਘ ਜੀ ਨੇ ਸ਼ੁਰੂ ਕਰਵਾਈ। ਜਥੇਦਾਰ ਗੁਰਚਰਨ ਸਿੰਘ ਟੌਹੜਾ ਜਦ ਵੀ ਕਦੇ ਗੁਰਦਾਸਪੁਰ ਜਾਂ ਪਠਾਨਕੋਟ ਨੂੰ ਜਾਂਦਿਆਂ ਇੱਧਰੋਂ ਲੰਘਦੇ ਤਾਂ ਇੱਥੇ ਜ਼ਰੂਰ ਹੋ ਕੇ ਜਾਂਦੇ। ਡਾ. ਜਗਜੀਤ ਸਿੰਘ ਜੀ ਨਾਲ ਕਾਫੀ ਨੇੜਤਾ ਸੀ। ਗੁਰਦੁਆਰਾ ਸਾਹਿਬ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਲੈ ਲਈ ਤੇ ਹਾਲ ਦੀ ਸੇਵਾ ਸੰਤ ਕਰਨੈਲ ਸਿੰਘ ਫ਼ਤਿਹਗੜ੍ਹ ਦੇ ਸਹਿਯੋਗ ਨਾਲ ਕਰਵਾਈ ਗਈ। ਉਹ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਨੂੰ ਕਾਫੀ ਜਾਣਦੇ ਸਨ। ਜਿਸ ਦਿਨ ਹਾਲ ਦਾ ਨੀਂਹ-ਪੱਥਰ ਰੱਖਣਾ ਸੀ ਉਦੋਂ ਜਥੇ. ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਬਾਬਾ ਖੜਕ ਸਿੰਘ, ਸ. ਉਜਾਗਰ ਸਿੰਘ ਸੇਖਵਾਂ ਤੇ ਹੋਰ ਕਈ ਪਤਵੰਤੇ ਆਏ ਸਨ।

ਇਸ ਅਸਥਾਨ ਸੰਬੰਧੀ ਕੁਝ ਇਤਿਹਾਸਿਕ ਜਾਣਕਾਰੀ ਇਸ ਤਰ੍ਹਾਂ ਮਿਲਦੀ ਹੈ: ਬਾਬਾ ਬੰਦਾ ਸਿੰਘ ਬਹਾਦਰ ਕਲਾਨੌਰ ਛੱਡ ਕੇ ਇੱਧਰ ਗੜ੍ਹੀ ਗੁਰਦਾਸ ਨੰਗਲ ਵਿਖੇ ਕਰੀਬ ਅਪ੍ਰੈਲ ਦੇ ਪਹਿਲੇ ਅੱਧ 'ਚ ਆਏ ਸਨ। ਉਨ੍ਹਾਂ ਨੇ ਲੋਕਾਂ ਨੂੰ ਕਿਹਾ, ਸਾਡੇ ਮਗਰ ਫੌਜ ਲੱਗੀ ਹੋਈ ਹੈ ਤੇ ਸਾਨੂੰ ਸੁਰੱਖਿਅਤ ਜਗ੍ਹਾ ਚਾਹੀਦੀ ਹੈ, ਜਿੱਥੇ ਅਸੀਂ ਦੁਸ਼ਮਣਾਂ ਦਾ ਮੁਕਾਬਲਾ ਕਰ ਸਕੀਏ। ਸਥਾਨਕ ਲੋਕਾਂ ਨੇ ਇਸ਼ਾਰਾ ਕਰਦਿਆਂ ਕਿਹਾ ਕਿ ਉਹ ਦੁਨੀ ਚੰਦ ਦੀ ਹਵੇਲੀ ਹੈ। ਉੱਥੇ ਤੁਸੀਂ ਜਾ ਸਕਦੇ ਹੋ। ਲੋਕ ਵੀ ਇਕ ਤੀਰ ਨਾਲ ਦੋ ਸ਼ਿਕਾਰ ਖੇਡਣਾ ਚਾਹੁੰਦੇ ਸਨ, ਕਿਉਂਕਿ ਉਹ ਦੁਨੀ ਚੰਦ ਲੋਕਾਂ ਤੋਂ ਜਜ਼ੀਆ ਉਗਰਾਉਂਦਾ ਸੀ, ਉਸ ਦੇ ਮੁਗ਼ਲ ਸਰਕਾਰ ਨਾਲ ਗੂੜ੍ਹੇ ਸੰਬੰਧ ਸਨ ਤੇ ਲੋਕੀਂ ਉਸ ਕੋਲੋਂ ਤੰਗ ਸਨ ਤੇ ਇਸ ਕਰਕੇ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਉੱਥੇ ਭੇਜ ਦਿੱਤਾ। ਦੁਨੀ ਚੰਦ ਨੇ ਲੱਗਭਗ ੧੦੦-੧੫੦ ਗੁੰਡੇ ਵੀ ਰੱਖੇ ਹੋਏ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲਾਂ ਉਨ੍ਹਾਂ ਨਾਲ ਦੋ ਹੱਥ ਕੀਤੇ ਤੇ ਗੜ੍ਹੀ ਵਿਚ ਦਾਖ਼ਲ ਹੋ ਗਏ। ਗੜ੍ਹੀ 'ਤੇ ਕਬਜ਼ਾ ਹੋਣ ਦੀ ਦੇਰ ਸੀ ਕਿ ਬਸ ਫੇਰ ਦੁਸ਼ਮਣਾਂ ਨਾਲ ਟਾਕਰਾ ਹੋ ਗਿਆ। ਤੀਰਾਂ ਦੀ ਤੇ ਗੋਲੀਆਂ ਦੀ ਐਸੀ ਵਾਛੜ ਕੀਤੀ ਕਿ ਦੁਸ਼ਮਣਾਂ ਨੂੰ ਭਾਜੜਾਂ ਪਾ ਦਿੱਤੀਆਂ।

ਇੱਕ ਗੱਲ ਹੋਰ ਮੈਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਇਕ 'ਦੁਨੀ ਚੰਦ' ਲਾਹੌਰ ਦਾ ਹੋਇਆ ਹੈ, ਜਿਸ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਜਾ ਕੇ ਮਿਲੇ ਸਨ। ਇਕ 'ਦੁਨੀ ਚੰਦ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਰਿਹਾ ਸੀ ਜੋ ਕਿ ਮਜੀਠੇ ਦਾ ਰਹਿਣ ਵਾਲਾ ਸੀ।

ਉਹ ਗੁਰੂ ਜੀ ਨੂੰ ਛੱਡ ਕੇ ਭੱਜ ਆਇਆ ਸੀ ਤੇ ਮਜੀਠੇ ਆ ਕੇ ਉਸ ਦੀ ਸੱਪ ਲੜ ਜਾਣ ਕਾਰਨ ਮੌਤ ਹੋ ਗਈ। ਇਨ੍ਹਾਂ ਦੋਨਾਂ ਤੋਂ ਇਲਾਵਾ ਇਹ 'ਦੁਨੀ ਚੰਦ' ਗੁਰਦਾਸ ਨੰਗਲ ਦਾ ਹੈ।

ਸਥਾਨਕ ਲੋਕਾਂ ਅਨੁਸਾਰ ਬਿਆਸ ਦਰਿਆ ਦਾ ਪਾਣੀ ਕਾਫੀ ਨੇੜੇ ਵਹਿ ਰਿਹਾ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਨੇ ਆਲੇ-ਦੁਆਲੇ ਪਾਣੀ ਛੱਡ ਦਿੱਤਾ ਤਾਂ ਕਿ ਮੁਗ਼ਲ ਫ਼ੌਜਾਂ ਗੜ੍ਹੀ ਦੇ ਅੰਦਰ ਨਾ ਆ ਸਕਣ। ਉਨ੍ਹਾਂ ਨੇ ਕਾਫੀ ਕੋਸ਼ਿਸ਼ ਕੀਤੀ। ਜਦ ਉਹ ਸਫਲ ਨਾ ਹੋ ਸਕੇ ਤਾਂ ਫ਼ੌਜਾਂ ਨੇ ਗੜ੍ਹੀ ਦੁਆਲੇ ਘੇਰਾ ਪਾ ਲਿਆ। ਅਪ੍ਰੈਲ ਤੋਂ ਲੈ ਕੇ ੮ ਮਹੀਨਿਆਂ ਦੇ ਦੌਰਾਨ ਗੜ੍ਹੀ ਅੰਦਰ ਖਾਣ-ਪੀਣ ਦਾ ਰਾਸ਼ਨ ਖ਼ਤਮ ਹੋ ਗਿਆ। ਸਿੰਘ ਲੱਕੜੀਆਂ ਦੇ ਸੱਕ ਪੀਹ ਕੇ ਖਾਂਦੇ ਰਹੇ। ਦਰੱਖ਼ਤਾਂ ਦੇ ਪੱਤੇ ਵੀ ਖਾਂਦੇ ਰਹੇ, ਜਦਕਿ ਬੰਦਿਆਂ ਦੀ ਪਾਚਣ ਸ਼ਕਤੀ ਮੁਤਾਬਿਕ ਇਹ ਖਾਣਾ ਕਠਿਨ ਹੈ। ਸਰੀਰ ਨਿਰਬਲ ਹੋ ਗਏ। ਫਿਰ ਉਨ੍ਹਾਂ ਨੂੰ ਮਜਬੂਰ ਹੋ ਕੇ ਗੜ੍ਹੀ ਦਾ ਦਰਵਾਜ਼ਾ ਖੋਲ੍ਹਣਾ ਪਿਆ।

ਬਾਬਾ ਬਿਨੋਦ ਸਿੰਘ ਤੇ ਬਾਬਾ ਬੰਦਾ ਸਿੰਘ ਬਹਾਦਰ ਵਿਚਕਾਰ ਮੱਤਭੇਦ ਹੋ ਗਏ। ਬਾਬਾ ਬੰਦਾ ਸਿੰਘ ਬਹਾਦਰ ਜ਼ਾਲਮਾਂ ਨਾਲ ਲੋਹਾ ਲੈਣਾ ਚਾਹੁੰਦੇ ਸਨ, ਬਾਬਾ ਬਿਨੋਦ ਸਿੰਘ ਗੜ੍ਹੀ ਵਿੱਚੋਂ ਬਾਹਰ ਨਿਕਲ ਗਿਆ। ਜਦ ਬਾਬਾ ਬਿਨੋਦ ਸਿੰਘ ਗੜ੍ਹੀ ਛੱਡ ਕੇ ਆਏ ਤਾਂ ਜ਼ਰੂਰ ਉਨ੍ਹਾਂ ਦੇ ਨਾਲ ਹੋਰ ਸਿੰਘ ਵੀ ਨਿਕਲੇ ਹੋਣਗੇ। ਇਸ ਦੀ ਤਸੱਲੀ ਕਰਨ ਲਈ ਮੈਂ ਗੁਰਦਾਸ ਨੰਗਲ ਤੋਂ ਭਾਈ ਹਰਮੀਤ ਸਿੰਘ ਜੀ ਕਥਾ-ਵਾਚਕ ਤੇ ਹੋਰ ਬਜ਼ੁਰਗਾਂ ਨੂੰ ਪੁੱਛ-ਗਿੱਛ ਕੀਤੀ। ਉੱਥੋਂ ਪਤਾ ਲੱਗਾ ਕਿ ਬਾਬਾ ਬਿਨੋਦ ਸਿੰਘ ਜੀ ਨਾਲ ੧੦੦-੧੫੦ ਸਿੰਘ ਬਾਹਰ ਗਏ ਸਨ। ਗੜ੍ਹੀ ਤਾਂ ਜ਼ਾਲਮਾਂ ਨੇ ਢਹਿ-ਢੇਰੀ ਕਰ ਦਿੱਤੀ ਸੀ। ਪਰ ਗੜ੍ਹੀ ਦਾ ਮੁੱਖ ਦਰਵਾਜ਼ਾ ਦੱਖਣ ਵੱਲ ੨ ਕਿਲੋਮੀਟਰ ਦੀ ਦੂਰੀ 'ਤੇ ਪਿੰਡ ਸੋਹਲ ਦੇ ਬਿਲਕੁਲ ਨਜ਼ਦੀਕ ਬਜ਼ੁਰਗਾਂ ਨੇ ਖਸਤਾ ਹਾਲਤ ਵਿਚ ਖੜ੍ਹਾ ਦੇਖਿਆ ਹੋਇਆ ਸੀ ਜਿੱਥੋਂ ਦੀ ਬਾਬਾ ਬਿਨੋਦ ਸਿੰਘ ਤੇ ਹੋਰ ਸਿੰਘ ਗਏ। ਫਿਰ ਮੈਂ ਕਰਮ ਸਿੰਘ ਹਿਸਟੋਰੀਅਨ ਦੀ ਕਿਤਾਬ 'ਬਾਬਾ ਬੰਦਾ ਸਿੰਘ ਬਹਾਦਰ' (ਪ੍ਰਕਾਸ਼ਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਪੜ੍ਹੀ, ਜਿਸ ਦੇ ਪੰਨਾ ਨੰ: ੧੦੦ ਅਤੇ ੧੦੧ 'ਤੇ ਦਰਜ ਹੈ ਕਿ ਬਾਬਾ ਬਿਨੋਦ ਸਿੰਘ ਦੇ ਨਾਲ ਹੋਰ ਸਿੰਘ ਨਿਕਲੇ।

ਜੋ ਭਾਣਾ ਬਾਬਾ ਬੰਦਾ ਸਿੰਘ ਬਹਾਦਰ ਨਾਲ ਵਰਤਿਆ, ਉਹ ਬਿਆਨ ਕਰਨਾ ਬਹੁਤ ਔਖਾ ਅਤੇ ਦੁਖਦਾਈ ਹੈ। ੯ ਜੂਨ, ਸੰਨ ੧੭੧੬ (੨੯ ਜਮਾਦੀ-ਉ-ਸਾਨੀ ੧੧੨੮ ਹਿਜਰੀ ਨੂੰ ਜਦ ਕਿ ਸੂਰਜ ਅਸਮਾਨ ਉੱਤੇ ਤਿੰਨ ਕੁ ਨੇਜ਼ੇ (ਥੋੜ੍ਹਾ ਕੁ) ਚੜ੍ਹਿਆ ਸੀ, ਬੰਦਾ ਸਿੰਘ, ਉਸ ਦੇ ਬੱਚੇ ਅਜੈ ਸਿੰਘ, ਸਰਦਾਰ ਬਾਜ਼ ਸਿੰਘ, ਭਾਈ ਫ਼ਤਿਹ ਸਿੰਘ, ਆਲੀ ਸਿੰਘ, ਬਖਸ਼ੀ ਗੁਲਾਬ ਸਿੰਘ ਆਦਿ ਨੂੰ ਜੋ ਦਿੱਲੀ ਕਿਲ੍ਹੇ ਵਿਚ ਕੈਦ ਸਨ, ਸਰਬਰਾਹ ਖ਼ਾਨ ਕੋਤਵਾਲ ਅਤੇ ਇਬਰਾਹੀਮੁਦੀਨ ਖਾਨ ਮੀਰ-ਏ-ਆਤਿਸ਼ ਦੀ ਨਿਗਰਾਨੀ ਹੇਠ ਜਲੂਸ ਦੇ ਰੂਪ ਵਿਚ ਕਿਲ੍ਹੇ ਤੋਂ ਬਾਹਰ ਕੱਢਿਆ ਗਿਆ। ਜਿਵੇਂ ਦਿੱਲੀ ਵਿਚ ਆਉਣ

ਵਾਲੇ ਦਿਨ ਕੀਤਾ ਗਿਆ ਸੀ, ਉਸੇ ਤਰ੍ਹਾਂ ਇਸ ਦਿਨ ਵੀ ਬੇੜੀਆਂ ਨਾਲ ਜਕੜੇ ਹੋਏ ਬਾਬਾ ਬੰਦਾ ਸਿੰਘ ਨੂੰ ਤਿੱਲੇ ਨਾਲ ਕੱਢੀ ਹੋਈ ਲਾਲ ਪਗੜੀ ਅਤੇ ਤਿੱਲੇਦਾਰ ਪੁਸ਼ਾਕ ਪਹਿਨਾਈ ਹੋਈ ਸੀ ਅਤੇ ਉਸ ਨੂੰ ਹਾਥੀ ਉੱਤੇ ਚੜ੍ਹਾਇਆ ਸੀ ਅਤੇ ਦੂਸਰੇ ੨੬ ਸਿੰਘ ਸੰਗਲਾਂ ਨਾਲ ਜਕੜੇ ਹੋਏ ਹਾਥੀ ਦੇ ਪਿੱਛੇ-ਪਿੱਛੇ ਜਾ ਰਹੇ ਸਨ। ਇਸ ਤਰ੍ਹਾਂ ਇਨ੍ਹਾਂ ਨੂੰ ਪੁਰਾਣੇ ਸ਼ਹਿਰ ਦੀਆਂ ਗਲੀਆਂ ਵਿਚ ਦੀ ਕੁਤਬ ਮੀਨਾਰ ਦੇ ਲਾਗੇ ਖੁਆਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ ਦੇ ਅਸਥਾਨ ਪਾਸ ਪਹੁੰਚਾਇਆ ਗਿਆ। ਇੱਥੇ ਉਨ੍ਹਾਂ ਤੋਂ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਦੀ ਜਬਰਦਸਤੀ ਪਰਕਰਮਾ ਕਰਾਈ ਗਈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਹਾਥੀ ਤੋਂ ਉਤਾਰ ਕੇ ਥੱਲੇ ਬਿਠਾ ਦਿੱਤਾ ਗਿਆ ਅਤੇ ਉਸ ਨੂੰ ਕਿਹਾ ਕਿ ਉਹ ਜਾਂ ਤਾਂ ਇਸਲਾਮ ਕਬੂਲ ਕਰ ਲਵੇ ਜਾਂ ਮੌਤ ਲਈ ਤਿਆਰ ਹੋ ਜਾਏ ਪਰ 'ਤਾਰੀਖਿ-ਮੁਜ਼ੱਫਰੀ' ਦੇ ਸ਼ਬਦਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਿੱਖ ਨੇ ਥੋੜ੍ਹੇ ਜਿਹੇ ਦਿਨਾਂ ਦੀ ਜ਼ਿੰਦਗੀ ਲਈ ਆਪਣਾ ਧਰਮ ਤਿਆਗਣ ਦੀ ਥਾਂ ਇਕ ਸਿਦਕੀ ਸਿੱਖ ਦੀ ਤਰ੍ਹਾਂ ਆਪਣੀ ਜਾਨ ਕੁਰਬਾਨ ਕਰਨਾ ਪ੍ਰਵਾਨ ਕਰ ਲਿਆ।

ਬਾਬਾ ਬੰਦਾ ਸਿੰਘ ਬਹਾਦਰ ਦਾ ਚਾਰ ਸਾਲਾ ਬੱਚਾ ਅਜੈ ਸਿੰਘ ਉਸ ਦੀ ਗੋਦੀ ਵਿਚ ਬਿਠਾ ਦਿੱਤਾ ਗਿਆ ਅਤੇ ਉਸ ਨੂੰ ਕਿਹਾ ਗਿਆ ਕਿ ਉਹ ਇਸ ਨੂੰ ਕਤਲ ਕਰੇ। ਪਰ ਕਦੀ ਕੋਈ ਪਿਤਾ ਭੀ ਆਪਣੇ ਬੱਚੇ ਨੂੰ ਕਤਲ ਕਰ ਸਕਦਾ ਹੈ? ਸੋ ਬਾਬਾ ਜੀ ਨੇ ਨਾਂਹ ਕਰ ਦਿੱਤੀ। ਬਸ ਫੇਰ ਕੀ ਸੀ, ਜੱਲਾਦ ਨੇ ਇਕ ਵੱਡੇ ਲੰਬੇ ਛੁਰੇ ਨਾਲ ਬੱਚੇ ਦੇ ਟੋਟੇ-ਟੋਟੇ ਕਰ ਦਿੱਤੇ ਅਤੇ ਉਸ ਦਾ ਤੜਫ਼ਦਾ ਦਿਲ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਦੇ ਦਿੱਤਾ। ਪਰ ਸ਼ਾਬਾਸ਼ ਉਸ ਗੁਰੂ ਦੇ ਸਿੰਘ ਦੇ ਜੋ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਅਡੋਲ ਰਿਹਾ ਸੀ। 'ਅਰੁਲ-ਮੁਤਾਖਿਰੀਨ' ਦਾ ਕਰਤਾ ਗ਼ੁਲਾਮ ਹੁਸੈਨ ਖਾਨ, ਖਾਫੀਖਾਨ ਦੇ ਆਧਾਰ 'ਤੇ ਕਹਿੰਦਾ ਹੈ ਕਿ ਲਾਗੇ ਜਾਣ ਦਾ ਮੌਕਾ ਪਾ ਕੇ ਇਤਹਮਾਦੁ-ਦੌਲਾ ਮੁਹੰਮਦ ਅਮੀਨ ਖਾਨ ਨੇ ਜਦ ਬਾਬਾ ਬੰਦਾ ਸਿੰਘ ਵੱਲ ਤੱਕਿਆ ਤਾਂ ਉਸ ਦੇ ਚਿਹਰੇ ਦੀ ਪ੍ਰਭੁਤਾ ਨੂੰ ਦੇਖ ਕੇ ਹੈਰਾਨ ਰਹਿ ਗਿਆ ਅਤੇ ਉਸ ਨੂੰ ਕਹਿਣ ਲੱਗਾ: ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਉਹ ਮਨੁੱਖ ਜਿਸ ਦੇ ਚਿਹਰੇ-ਮੋਹਰੇ ਤੋਂ ਇਤਨਾ ਗਿਆਨ ਪ੍ਰਤੀਤ ਹੁੰਦਾ ਹੈ, ਅਜਿਹੇ ਭੈ-ਭੀਤ ਕਰਨ ਵਾਲੇ ਕਰਮਾਂ ਦਾ ਦੋਸ਼ੀ ਹੋਵੇ ਜੋ ਉਸ ਨੇ ਮੁਗ਼ਲ ਹਕੂਮਤ ਵਿਰੁੱਧ ਕੀਤੇ ਹਨ। ਬਾਬਾ ਬੰਦਾ ਸਿੰਘ ਬਹਾਦਰ ਨੇ ਬੜੇ ਹੀ ਧੀਰਜ ਨਾਲ ਉੱਤਰ ਦਿੱਤਾ, ਜਦ ਮਨੁੱਖ ਅਜਿਹੇ ਪਾਪੀ ਅਤੇ ਦੁਸ਼ਟ ਹੋ ਜਾਣ ਕਿ ਇਨਸਾਫ਼ ਦਾ ਰਾਹ ਛੱਡ ਬੈਠਣ ਅਤੇ ਹਰ ਪ੍ਰਕਾਰ ਦੇ ਅੱਤਿਆਚਾਰ ਕਰਨ ਲੱਗ ਪੈਣ ਤਾਂ ਚੰਗੇ ਬੰਦੇ ਪਰਮਾਤਮਾ ਪੈਦਾ ਕਰਦਾ ਹੈ ਕਿ ਦੁਸ਼ਟਾਂ ਦਾ ਸੰਘਾਰ ਕਰੇ ਅਤੇ ਜਦ ਉਨ੍ਹਾਂ ਦਾ ਦੰਡ ਪੂਰਾ ਹੋ ਜਾਏ ਤਾਂ ਬੰਦੇ ਖੜ੍ਹੇ ਕਰ ਦਿੰਦਾ ਹੈ ਤਾਂ ਕਿ ਉਸ ਨੂੰ ਦੰਡ ਦੇ ਦੇਵੇ। ਹੁਣ ਕਤਲ ਲਈ ਬਾਬਾ ਬੰਦਾ ਸਿੰਘ ਦੀ ਆਪਣੀ ਵਾਰੀ ਆਈ। ਪਹਿਲਾਂ ਜੱਲਾਦ ਨੇ ਛੁਰੇ ਨਾਲ ਉਸ ਦੀ ਸੱਜੀ ਅੱਖ ਕੱਢ ਦਿੱਤੀ ਅਤੇ ਫਿਰ ਖੱਬੀ। ਇਸ ਤੋਂ ਬਾਅਦ ਉਸ ਦਾ ਖੱਬਾ ਪੈਰ ਵੱਢ ਦਿੱਤਾ ਅਤੇ ਉਸ ਦੇ ਪਿੱਛੋਂ ਅਰਦਾਸ

ਵਿਚ ਜੁੜੇ ਦੋਨੋਂ ਹੱਥ ਵੱਢ ਕੇ ਵੱਖ-ਵੱਖ ਕਰ ਦਿੱਤੇ ਗਏ, ਫੇਰ (ਲੋਹੇ ਦੇ ਭਖਦੇ ਹੋਏ) ਲਾਲ ਦੇ ਗਰਮ ਜੰਬੂਰਾਂ ਨਾਲ ਉਸ ਦੇ ਪਿੰਡੇ ਦੇ ਮਾਸ ਦੀਆਂ ਬੋਟੀਆਂ ਖਿੱਚ-ਖਿੱਚ ਕੇ ਤੋੜੀਆਂ ਗਈਆਂ ਅਤੇ ਅੰਤ ਉਸ ਦਾ ਸਿਰ ਵੱਢ ਦਿੱਤਾ ਤੇ ਸਰੀਰ ਦੇ ਬੰਦ-ਬੰਦ ਕੱਟ ਦਿੱਤੇ। ਇਨ੍ਹਾਂ ਸਾਰੇ ਦੁੱਖ ਭਰਿਆਂ ਤਸੀਹਿਆਂ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਬਿਲਕੁਲ ਅਡੋਲ, ਸਥਿਰ ਤੇ ਸ਼ਾਂਤ-ਚਿੱਤ ਪ੍ਰਾਣ ਤਿਆਗੇ। ਬਾਕੀ ਸਿੰਘਾਂ ਨਾਲ ਭੀ ਇਸੇ ਪ੍ਰਕਾਰ ਦਾ ਭਾਣਾ ਵਰਤਿਆ ਅਤੇ ਸਭ ਦੇ ਸਭ ਕਤਲ ਕਰ ਦਿੱਤੇ ਗਏ। ਬਾਵਾ ਸਰੂਪ ਦਾਸ ਨੇ ਇਸ ਮੌਕੇ 'ਤੇ 'ਮਹਿਮਾ ਪ੍ਰਕਾਸ਼' ਵਿਚ ਇਕ ਪ੍ਰਸੰਗ ਦਿੱਤਾ ਹੈ। ਉਹ ਕਹਿੰਦਾ ਹੈ ਕਿ ਫ਼ਰੁੱਖ਼ਸੀਅਰ ਬਾਦਸ਼ਾਹ ਨੇ (ਸ਼ਾਇਦ ਕਤਲ ਕਰਨ ਲਈ ਲਿਜਾਣ ਤੋਂ ਪਹਿਲਾਂ) ਸਿੰਘਾਂ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ: ਮੈਂ ਸੁਣਿਆਂ ਸੀ ਤੁਹਾਡੇ ਵਿਚ ਬਾਜ਼ ਸਿੰਘ ਨਾਮੀ ਇਕ ਸਿੱਖ ਬੜਾ ਬਹਾਦਰ ਹੈ ਅਤੇ ਗੁਰੂ ਦੀ ਉਸ ਪਰ ਬੜੀ ਕਿਰਪਾ ਹੈ। ਬਾਜ਼ ਸਿੰਘ ਨੇ ਇਸ ਦਾ ਉੱਤਰ ਦਿੱਤਾ: ਮੈਂ ਹਾਂ ਬਾਜ਼ ਸਿੰਘ, ਗੁਰੂ ਮਹਾਰਾਜ ਦਾ ਇਕ ਤੁੱਛ ਸੇਵਕ। ਬਾਦਸ਼ਾਹ ਨੇ ਕਿਹਾ: ਓਏ ਤੂੰ ਤਾਂ ਬੜਾ ਬਹਾਦਰ ਆਦਮੀ ਸੀ, ਪਰ ਹੁਣ ਤੇਰੇ ਪਾਸੋਂ ਕੁਝ ਭੀ ਨਹੀਂ ਹੋ ਸਕਦਾ। ਬਾਜ਼ ਸਿੰਘ ਨੇ ਉੱਤਰ ਵਿਚ ਕਿਹਾ: ਜੇ ਤੁਸੀਂ ਮੇਰੀਆਂ ਬੇੜੀਆਂ ਖੁਲ੍ਹਵਾ ਦਿਓ ਤਾਂ ਹੁਣ ਵੀ ਮੈਂ ਤੁਹਾਨੂੰ ਕੁਝ ਤਮਾਸ਼ਾ ਵਿਖਾ ਦਿਆਂਗਾ। ਇਸ ਪਰ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਦੀਆਂ ਬੇੜੀਆਂ ਖੋਲ੍ਹ ਦਿੱਤੀਆਂ ਜਾਣ। ਬਾਜ਼ ਸਿੰਘ ਹਿੱਲਣ-ਜੁੱਲਣ ਜੋਗਾ ਹੀ ਹੋਇਆ ਸੀ ਕਿ ਉਹ ਬਾਜ਼ ਵਾਂਙੂ ਬਾਦਸ਼ਾਹ ਦੇ ਬੰਦਿਆਂ ਉੱਤੇ ਟੁੱਟ ਪਿਆ ਅਤੇ ਦੋ-ਤਿੰਨਾਂ ਨੂੰ ਆਪਣੇ ਹੱਥੀਂ ਪਈਆਂ ਹੋਈਆਂ ਬੇੜੀਆਂ ਨਾਲ ਹੀ ਮਾਰ-ਮੁਕਾਇਆ। ਫੇਰ ਉਹ ਇਕ ਸ਼ਾਹੀ ਅਮੀਰ (ਸਰਦਾਰ) ਵੱਲ ਹੋਇਆ, ਪਰ ਉਸੇ ਵੇਲੇ ਸੁਰੱਖਿਆ ਦਸਤੇ ਨੇ ਇਸ ਨੂੰ ਫੜ ਲਿਆ ਅਤੇ ਕਤਲ ਕਰ ਦਿੱਤਾ। ਡਾ. ਗੰਡਾ ਸਿੰਘ ਆਪਣੀ ਕਿਤਾਬ 'ਬੰਦਾ ਸਿੰਘ ਬਹਾਦਰ' ਵਿਚ ਲਿਖਦੇ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਬੱਚੇ ਨੂੰ ਕਤਲ ਕਰਨ ਤੋਂ ਨਾਂਹ ਕਰ ਦਿੱਤੀ। ਗਿ. ਸੋਹਣ ਸਿੰਘ ਸੀਤਲ ਵੀ ਆਪਣੀ ਕਿਤਾਬ- 'ਬੰਦਾ ਸਿੰਘ ਸ਼ਹੀਦ' ਵਿਚ ਲਿਖਦੇ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਆਪਣੇ ਬੱਚੇ ਦਾ ਕਤਲ ਕਰਨ ਤੋਂ ਨਾਂਹ ਕੀਤੀ। ਪਰ ਇਹ ਢਾਡੀ ਸ਼੍ਰੇਣੀ ਨਹੀਂ ਮੰਨਦੀ। ਮੈਂ ਰੋਜ਼ ਸ੍ਰੀ ਦਰਬਾਰ ਸਾਹਿਬ ਵਿਖੇ ਢਾਡੀ ਦਰਬਾਰ ਸੁਣਨ ਜਾਂਦਾ ਹਾਂ। ਭਾਈ ਗੁਰਮੇਜ ਸਿੰਘ ਸ਼ਹੂਰਾ ਤੇ ਹੋਰ ਢਾਡੀਆਂ ਦੀਆਂ ਵੀ ਵਾਰਾਂ ਸੁਣੀਆਂ। ਉਹ ਕਹਿੰਦੇ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਕਿਹਾ, ਇਹ ਬੱਚਾ ਤਾਂ ਮੇਰਾ ਹੈ ਜੇ ਤੁਸੀਂ ਆਪਣੇ ਬੱਚੇ ਵੀ ਮੈਨੂੰ ਫੜਾਵੋ, ਮੈਂ ਤਾਂ ਵੀ ਕਤਲ ਨਾ ਕਰਾਂ। ਕਿਉਂਕਿ ਸਾਡੇ ਸਿੱਖ ਧਰਮ ਅੰਦਰ ਇਹ ਹਿਦਾਇਤ ਹੈ ਕਿ ਬੱਚੇ 'ਤੇ ਹਮਲਾ ਨਹੀਂ ਕਰਨਾ, ਬੁੱਢੇ 'ਤੇ ਹਮਲਾ ਨਹੀਂ ਕਰਨਾ, ਇਸਤਰੀ 'ਤੇ ਹਮਲਾ ਨਹੀਂ ਕਰਨਾ ਤੇ ਭੱਜੇ ਜਾਂਦੇ 'ਤੇ ਹਮਲਾ ਨਹੀਂ ਕਰਨਾ। ਇਹ ਸਾਨੂੰ ਦਸਮੇਸ਼ ਪਿਤਾ ਵੱਲੋਂ ਉਪਦੇਸ਼ ਹੈ।

ਕੁੱਪ-ਰੁਹੀੜਾ ਜ਼ਿਲ੍ਹਾ (ਸੰਗਰੂਰ) ਦੇ ਘੱਲੂਘਾਰੇ ਵਿਚ ਲੱਗਭਗ ਤੀਹ ਹਜ਼ਾਰ ਸਿੰਘ

ਸ਼ਹੀਦ ਹੋਏ। ਕਾਹਨੂੰਵਾਨ ਜ਼ਿਲ੍ਹਾ ਗੁਰਦਾਸਪੁਰ ਵਿਖੇ ਪੰਝੀ ਹਜ਼ਾਰ ਸਿੰਘ ਸ਼ਹੀਦ ਹੋਏ। ਇਨ੍ਹਾਂ ਦੋਵਾਂ ਨੂੰ ਅਸੀਂ ਘੱਲੂਘਾਰੇ ਮੰਨਦੇ ਹਾਂ। ਘੱਲੂਘਾਰੇ ਤੋਂ ਭਾਵ ਹੈ ਸਿੱਖ ਨਸਲਕੁਸ਼ੀ। ਇਸ ਤੋਂ ਕਿਤੇ ਵੱਡਾ ਘੱਲੂਘਾਰਾ ੭ ਦਸੰਬਰ, ੧੭੧੫ ਈ. ਤੋਂ ਲੈ ਕੇ ਜਨਵਰੀ ੧੭੧੬ ਈ. ਇਕ ਮਹੀਨਾ ਸਿੱਖ ਕਤਲ-ਏ-ਆਮ ਹੋਇਆ। ੮ ਮਹੀਨੇ ਦੇ ਘੇਰੇ ਦੌਰਾਨ ਦਾਣਾ-ਪੱਠਾ ਆਦਿ 'ਕੱਠਾ ਕਰਨ ਜਾਂਦੇ ਤਾਂ ਉਨ੍ਹਾਂ 'ਚੋਂ ਕਈ ਸਿੰਘ ਸ਼ਹੀਦ ਹੋ ਜਾਂਦੇ। ਜਿਸ ਵਿਚ ਇਕ ਲੱਖ ਚਾਲੀ ਹਜ਼ਾਰ ਜਮ੍ਹਾਂ ਦਸ ਹਜ਼ਾਰ ਲੱਗਭਗ ੧.੫੦ ਲੱਖ ਸ਼ਹੀਦ ਕੀਤੇ ਗਏ ਜਿਸ ਵਿਚ ਕੋਈ ਬੱਚਾ, ਬੁੱਢਾ ਨਹੀਂ ਛੱਡਿਆ, ਸਿਰਫ਼ ਇਸਤਰੀਆਂ ਹੀ ਬਚੀਆਂ। ੧੬ ਤੋਂ ੧੮ ਸਾਲ ਦੀਆਂ ਕੁੜੀਆਂ ਦੇ ਵੀ ਸਿਰ ਕਤਲ ਕੀਤੇ ਗਏ। ਲਾਹੌਰ ਦੀਆਂ ਫ਼ੌਜਾਂ ਨੇ ਸੋਚਿਆ ਕਿ ਅਸੀਂ ਬਾਦਸ਼ਾਹ ਫ਼ਰੁਖ਼ਸੀਅਰ ਨੂੰ ਖੁਸ਼ ਕਰਨ ਲਈ ਕਹਾਂਗੇ ਕਿ ਇਹ ਵੀ ਨੌਜਵਾਨਾਂ ਦੇ ਸਿਰ ਹਨ। ਇੱਥੋਂ ਤਕ ਕਿ ਪਿੰਡ ਵਿੱਚੋਂ ਬਿੱਲੀ ਮਾਰ ਕੇ ਟੰਗ ਲਈ ਕਿ ਸਿੱਖ ਤਾਂ ਕੀ ਇਕ ਬਿੱਲੀ ਵੀ ਨਹੀਂ ਰਹਿਣ ਦਿੱਤੀ। ਇਹ ਕਤਲ-ਓ-ਗਾਰਤ ਆਪਣੀ ਹਉਮੈਂ ਨੂੰ ਪੱਠੇ ਪਾਉਣ ਲਈ ਕੀਤਾ ਗਿਆ। ਰਾਜੇ ਸਾਹਮਣੇ ਚੰਗਾ ਬਣਨ ਲਈ, ਇਨਾਮ ਪ੍ਰਾਪਤ ਕਰਨ ਲਈ। ਪਿੰਡਾਂ ਦੀਆਂ ਗਲੀਆਂ ਵਿੱਚੋਂ ਪਾਣੀ ਦੀ ਜਗ੍ਹਾ ਖ਼ੂਨ ਵਹਿਣ ਲੱਗਾ। ਏਡੇ ਵੱਡੇ ਸਿੱਖ ਕਤਲ-ਏ-ਆਮ ਦੀ ਕਿਸੇ ਇਤਿਹਾਸਕਾਰ ਨੇ ਗਿਣਤੀ ਨਹੀਂ ਦਿੱਤੀ। ਪਰ ਇਹ ਜ਼ਰੂਰ ਲਿਖਿਆ ਹੈ ਕਿ ੭੦੦ ਗੱਡੇ ਭਰ ਕੇ ਸਿੰਘਾਂ ਦੇ ਸਿਰ ਦਿੱਲੀ ਲੈ ਕੇ ਗਏ। ਪਰ ਇਸ ਦੀ ਗਿਣਤੀ ਕਿਸੇ ਨੇ ਨਹੀਂ ਕੀਤੀ ਕਿ ਕਿੰਨੇ ਸਿੰਘਾਂ ਦੇ ਸਿਰ ਸਨ। ਇਕ ਅੰਦਾਜ਼ੇ ਮੁਤਾਬਿਕ (੧ ਲੱਖ ੪੦ ਹਜ਼ਾਰ) ਬਣਦਾ ਹੈ। ਗੜ੍ਹੀ ਗੁਰਦਾਸ ਨੰਗਲ ਵਿਚ ੩੦੦ ਸਿੰਘਾਂ ਦੇ ਹੱਥ-ਪੈਰ ਬੰਨ੍ਹ ਕੇ ਉੱਥੇ ਹੀ ਕਤਲ (ਸ਼ਹੀਦ) ਕਰ ਦਿੱਤਾ। ੩੦੦ ਸਿੰਘਾਂ ਦੇ ਸਿਰ ਥੋੜ੍ਹੇ ਜਾਪੇ, ਸੋ ਸਿੱਖ ਕਤਲ-ਏ-ਆਮ ਸ਼ੁਰੂ ਕਰ ਦਿੱਤਾ, ਜਿਸ ਨੂੰ ਜਲੂਸ ਦੀ ਸ਼ਕਲ ਵਿਚ ਲਿਜਾਇਆ ਗਿਆ। ਇਹ ਤਾਂ ਵੇਰਵੇ ਸ੍ਰੋਤਾਂ ਤੋਂ ਮਿਲਦੇ ਹਨ। ਪਰ ਇਹ ਪਤਾ ਨਹੀਂ ਕਿ ਹੋਰ ਕਿੰਨੇ ਸਿੰਘਾਂ ਨੂੰ ਮੌਤ ਦੇ ਘਾਟ ਉਤਾਰਿਆ ਹੋਵੇਗਾ।

**ਸਹਾਇਕ ਸਮੱਗਰੀ:**

੧. ਪ੍ਰੇਰਨਾ-ਸਰੋਤ ਢਾਡੀ ਦਰਬਾਰ: ਸ੍ਰੀ ਅਕਾਲ ਤਖਤ ਸਾਹਿਬ
੨. *ਸਿੱਖ ਇਤਿਹਾਸ,* ਪ੍ਰੋ. ਕਰਤਾਰ ਸਿੰਘ ਐਮ. ਏ.
੩. *ਬਾਬਾ ਬੰਦਾ ਸਿੰਘ ਬਹਾਦਰ*- ਡਾ. ਗੰਡਾ ਸਿੰਘ
੪. *ਬੰਦਾ ਸਿੰਘ ਸ਼ਹੀਦ*- ਗਿ. ਸੋਹਣ ਸਿੰਘ ਸੀਤਲ
੫. *ਬੰਦਾ ਸਿੰਘ ਬਹਾਦਰ* ਸ. ਕਰਮ ਸਿੰਘ ਹਿਸਟੋਰੀਅਨ

■

# ਮਹਾਰਾਜਾ ਰਣਜੀਤ ਸਿੰਘ ਲਈ ਵਰਤੇ ਗਏ ਕਾਵਿ ਵਿਸ਼ੇਸ਼ਣ

*-ਡਾ. ਧਰਮ ਸਿੰਘ**

ਪੰਜਾਬ ਦੇ ਇਤਿਹਾਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਾਏ ਯੋਗਦਾਨ ਸੰਬੰਧੀ ਇਤਿਹਾਸਕਾਰਾਂ ਨੇ ਕਾਫੀ ਕੁਝ ਲਿਖਿਆ ਹੈ। ਸਭ ਤੋਂ ਮਹੱਤਵਪੂਰਨ ਤੱਥ ਇਹ ਹੈ ਕਿ ਉਸ ਦੇ ਪ੍ਰਾਕਰਮ ਸਦਕਾ ਹੀ ਪੰਜਾਬ ਦਾ ਇਲਹਾਕ ਹਮੇਸ਼ਾਂ ਲਈ ਹਿੰਦੁਸਤਾਨ ਨਾਲ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਨੂੰ ਇਤਿਹਾਸ ਆਮ ਕਰਕੇ 'ਸ਼ੇਰ-ਏ-ਪੰਜਾਬ' ਵਿਸ਼ੇਸ਼ਣ ਨਾਲ ਯਾਦ ਕਰਦਾ ਹੈ, ਪਰ ਜੇ ਉਸ ਦੇ ਸਮਕਾਲ ਵਿਚ ਲਿਖੀ ਗਈ ਕਵਿਤਾ ਉੱਪਰ ਝਾਤੀ ਮਾਰੀਏ ਤਾਂ ਇਸ ਤੋਂ ਇਲਾਵਾ ਹੋਰ ਵੀ ਕਈ ਵਿਸ਼ੇਸ਼ਣਾਂ ਦਾ ਪਤਾ ਲਗਦਾ ਹੈ ਜਿਨ੍ਹਾਂ ਵਿੱਚੋਂ ਮਹਾਰਾਜੇ ਦੇ ਬਿੰਬ, ਦਬਦਬੇ, ਪ੍ਰਭਾਵ ਅਤੇ ਆਕਰਸ਼ਣ ਦੀ ਸੂਚਨਾ ਮਿਲਦੀ ਹੈ।

ਮਹਾਰਾਜਾ ਰਣਜੀਤ ਸਿੰਘ ਬਾਰੇ ਲਿਖੀ ਗਈ ਸਮਕਾਲੀ ਪੰਜਾਬੀ ਕਵਿਤਾ ਦਾ ਸਭ ਤੋਂ ਪਹਿਲਾ ਹਵਾਲਾ ੧੮੦੭-੦੮ ਈ. ਵਿਚ ਮਿਲਦਾ ਹੈ। ਲਾਹੌਰ ਉੱਤੇ ਕਬਜ਼ੇ ਤੋਂ ਬਾਅਦ ਸ੍ਰੀ ਅੰਮ੍ਰਿਤਸਰ, ਕਸੂਰ ਅਤੇ ਕਸ਼ਮੀਰ ਸਮੇਤ ਕਈ ਮਹੱਤਵਪੂਰਨ ਥਾਵਾਂ ਉੱਪਰ ਕਬਜ਼ੇ ਨਾਲ ਮਹਾਰਾਜੇ ਦੀ ਚੜ੍ਹਤ ਦਿਨੋਂ-ਦਿਨ ਦੂਣ ਸਵਾਈ ਹੋ ਰਹੀ ਸੀ। ਮਹਾਰਾਜੇ ਨੇ ਪਰਜਾ ਵਿਚ ਆਪਣੀਆਂ ਗ਼ੈਰ-ਫਿਰਕੂ ਨੀਤੀਆਂ ਸਦਕਾ ਸਮਾਜ ਦੇ ਸਾਰੇ ਤਬਕਿਆਂ ਵਿਚ ਉਸ ਨੇ ਆਪਣੀ ਸਾਖ ਪੈਦਾ ਕਰ ਲਈ ਸੀ। ਇਸੇ ਲਈ ਉਹ ਕੇਵਲ ਰਾਜਾ ਨਾ ਰਹਿ ਕੇ ਸਤਿਆਵਾਨ ਰਾਜਾ ਬਣ ਚੁੱਕਾ ਸੀ। ਕਵੀ ਸੌਂਧਾ ਰਣਜੀਤ ਸਿੰਘ ਦੀ ਮਹਿਮਾ ਕਰਦਾ ਇਹੋ ਵਿਸ਼ੇਸ਼ਣ ਹੀ ਵਰਤਦਾ ਹੈ:

*ਰਣਜੀਤ ਸਿੰਘ ਭੂਪਾਲ ਕੀ, ਅਸਥਿਰ ਹੋਵੇ ਰਾਜ।*
*ਇਹ ਹੈ ਭਾਵਨੀ ਦਾਸ ਕੀ, ਸਵਰਹਿ ਤਾ ਕੇ ਕਾਜ।*
*ਐਸੇ ਸਤਿਆਵਾਨ ਕਾ।, ਜੁਗ ਜੁਗ ਹੋਵੇ ਰਾਜ।*

ਮਹਾਰਾਜੇ ਦੀ ਫੁਰਮਾਇਸ਼ ਉੱਪਰ ਲਾਹੌਰ ਨਿਵਾਸੀ ਕਵੀ ਬੁੱਧ ਸਿੰਘ ਲਾਹੌਰੀ ਨੇ 'ਅਯਾਰਿ ਦਾਨਿਸ਼' ਨਾਂ ਦੀ ਫ਼ਾਰਸੀ ਪੁਸਤਕ ਦਾ ਕਾਵਿ ਤਰਜ਼ਮਾ ਕੀਤਾ। ਕਵੀ ਬੁੱਧ ਸਿੰਘ ਮਹਾਰਾਜੇ ਲਈ ਤੇਜਵੰਤ ਅਤੇ ਬਲਵੰਤ ਵਿਸ਼ੇਸ਼ਣ ਵਰਤਦਾ ਹੈ:

*ਲਵਪੁਰ ਮਹਿ ਜਾਂਕੀ ਰਜਧਾਨੀ।*
*ਤੇਜਵੰਤ ਬਲਵੰਤ ਮਹਾਨੀ।*

ਅਹਿਮਦਯਾਰ ਇਸ ਕਾਲ ਦਾ ਇਕ ਹੋਰ ਬਹੁ-ਪ੍ਰਕਾਰੀ ਅਤੇ ਵਡ-ਅਕਾਰੀ ਕਵੀ ਸੀ, ਜਿਸ ਨੇ ਆਪਣੀ ਰਚਨਾ 'ਮਹਾਤਮਨਾਮਾ' ਵਿਚ ਮਹਾਰਾਜੇ ਲਈ ਬਖਤਾਵਰ ਵਿਸ਼ੇਸ਼ਣ ਵਰਤਿਆ ਹੈ:

*ਇਹ ਤਹਿਰੀਰ ਜੋ ਮੈਂ ਲਿਖੀ, ਮਿਹਨਤ ਕਿਸੇ ਘਰ ਦੀ।*

**ਪ੍ਰੋਫ਼ੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*
*ਮੋ: +੯੧੯੮੮੮੯-੩੯੮੦੮*

*ਖਾਹਿਸ਼ ਦੀ ਫੁਰਮਾਇਸ਼ ਹੋਈ,*
*ਰਾਜੇ ਬਖਤਾਵਰ ਦੀ।*

ਸਾਵਣਯਾਰ ਆਪਣੀ 'ਸੀਹਰਫੀ ਸਰਕਾਰ ਕੀ' ਵਿਚ ਜਿੱਥੇ ਮਹਾਰਾਜੇ ਲਈ 'ਸਰਕਾਰ' ਸ਼ਬਦ ਦਾ ਇਸਤੇਮਾਲ ਕਰਦਾ ਹੈ, ਉੱਥੇ ਉਸ ਦੇ ਅਦਲੋ-ਇਨਸਾਫ਼ ਪਰਜਾ-ਪਾਲਣ ਅਤੇ ਉਸ ਦੀ ਸਖ਼ਾਵਤ ਆਦਿ ਦੀ ਪ੍ਰਸੰਸਾ ਕਰਦਾ ਮਹਾਰਾਜਾ ਰਣਜੀਤ ਸਿੰਘ ਨੂੰ 'ਪਾਤਸ਼ਾਹ' (ਬਾਦਸ਼ਾਹ) ਕਹਿ ਕੇ ਸੰਬੋਧਨ ਕਰਦਾ ਹੈ ਅਤੇ ਨਾਲ ਹੀ ਉਸ ਦੀ ਤੁਲਨਾ ਅਦਲੋ-ਇਨਸਾਫ ਲਈ ਮਸ਼ਹੂਰ ਹੁਕਮਰਾਨਾਂ ਨਾਲ ਵੀ ਕਰਦਾ ਹੈ:

*ਬੇ ਬਾਦਸ਼ਾਹ ਮੁਲਖ ਪੰਜਾਬ ਦਾ ਈ,*
*ਜਿਸ ਅਦਲ ਪਾਇਆ ਪਾਂਡੋ ਕੈਰਵਾਂ ਦਾ।*
*ਰਾਜੇ ਬਿਕਰਮਾ ਜੀਤ ਅਜੀਤ ਵਾਂਗੂ,*
*ਰਾਜਾ ਭਰਥਰੀ ਰਾਜ ਸੁਨੈਰਵਾ ਦਾ।*

ਹਾਕਮ ਸਿੰਘ ਦਰਵੇਸ਼ ਮਹਾਰਾਜੇ ਲਈ ਜਿੱਥੇ ਬਹੁਤੀ ਥਾਂਈਂ 'ਬਾਦਸ਼ਾਹ' ਵਿਸ਼ੇਸ਼ਣ ਵਰਤਦਾ ਹੈ, ਉੱਥੇ ਕਿਧਰੇ-ਕਿਧਰੇ 'ਸਰਦਾਰ' ਵੀ ਕਹਿੰਦਾ ਹੈ। ਸੀਹਰਫੀ ਦੇ ਆਧਾਰ 'ਤੇ ਕਵੀ ਪੰਜਾਬ ਦੀ ਮਹਾਰਾਜਾ ਰਣਜੀਤ ਸਿੰਘ ਹੱਥੋਂ ਯੋਗ ਅਗਵਾਈ ਲਈ ਤਸੱਲੀ ਵੀ ਪ੍ਰਗਟ ਕਰਦਾ ਹੈ। ਉਹ ਮਹਾਰਾਜੇ ਨੂੰ ਲਾਇਕ ਬਾਦਸ਼ਾਹ ਕਹਿਣ ਦੇ ਨਾਲ-ਨਾਲ ਯੋਧਾ ਵੀ ਦੱਸਦਾ ਹੈ। ਇਕ ਹੋਰ ਸਮਕਾਲੀ ਕਵੀ ਜਾਫ਼ਰ ਬੇਗ ਮਹਾਰਾਜੇ ਨੂੰ 'ਰਾਜਿਆਂ ਦਾ ਰਾਜਾ' ਦੱਸਦਾ ਹੈ, ਜਿਸ ਦੀ ਅਰਦਲ ਵਿਚ ਕਈ ਰਾਜੇ ਹੱਥ ਬੰਨ ਕੇ ਖੜ੍ਹੇ ਰਹਿੰਦੇ ਹਨ:

*ਸੇ ਸਭ ਹਕੂਮਤਾਂ ਬੰਦ ਕਰਕੇ, ਇਕੋ ਹੁਕਮ ਸਰਕਾਰ ਨੇ ਆਪ ਕੀਤਾ।*
*ਅਗੇ ਤਾਬਿਆ ਲਈ ਹਜ਼ਾਰ ਰਾਜੇ, ਜਿਨ੍ਹਾਂ ਆਪ ਹਕੂਮਤਾਂ ਰਾਜ ਕੀਤਾ।*

'ਬੈਂਤਾਂ ਭਾਗ ਸਿੰਘ ਕੀਆਂ' ਵਿਚ ਇਸ ਦਾ ਕਰਤਾ ਕਵੀ ਭਾਗ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਅਦਲੋ-ਇਨਸਾਫ ਦੀ ਪ੍ਰਸੰਸਾ ਕਰਨ ਦੇ ਨਾਲ-ਨਾਲ ਉਸ ਨੂੰ ਨਿਆਂ, ਹੱਕ ਅਤੇ ਧਰਮ ਦਾ ਅਵਤਾਰ ਤਕ ਕਹਿ ਦਿੰਦਾ ਹੈ:

*ਸ਼ੀਹ ਬੱਕਰੀ ਇਕੱਠੇ ਨੀਰ ਪੀਵਣ,*
*ਹੱਕ ਨਿਆਉ ਤੋਂ ਧਰਮ ਅਉਤਾਰ ਹੈ ਤੂੰ।*
*ਹੀਰੇ ਮੋਤੀਆਂ ਚੁਲਿਆਂ ਪੰਨਿਆਂ ਦੀ,*
*ਦਾਨ ਕਰਨ ਨੂੰ ਬੜਾ ਅਪਾਰ ਹੈ ਤੂੰ।*

ਸ਼ਾਹ ਮੁਹੰਮਦ ਦਾ 'ਜੰਗਨਾਮਾ' ਇਸ ਕਾਲ ਦੀ ਸਭ ਤੋਂ ਪ੍ਰਸਿੱਧ ਰਚਨਾ ਹੈ। ਇਸ ਦੀ ਪ੍ਰਸਿੱਧੀ ਕਈਆਂ ਕਾਰਨਾਂ ਕਰਕੇ ਹੈ, ਪਰ ਸਾਡੇ ਖਿਆਲ ਵਿਚ ਇਹ 'ਜੰਗਨਾਮਾ' ਮਹਾਰਾਜਾ ਰਣਜੀਤ ਸਿੰਘ ਦੇ ਵਿਗੋਚੇ ਦੀ ਕਸਕ ਵਿੱਚੋਂ ਉਪਜਿਆ ਹੈ। ਮਹਾਰਾਜਾ ਸਰੀਰਕ ਰੂਪ ਵਿਚ ਮੌਜੂਦ ਨਾ ਹੋਣ ਦੇ ਬਾਵਜੂਦ ਉਸ ਦੀ ਹੋਂਦ 'ਜੰਗਨਾਮੇ' ਦੇ ਹਰ ਬੰਦ ਵਿਚ ਹੈ। ਮਹਾਰਾਜੇ ਪ੍ਰਤੀ ਅਕੀਦਤ ਵਿਚ ਬੱਝਾ ਸ਼ਾਹ ਮੁਹੰਮਦ ਉਸ ਨੂੰ ਵਧੇਰੇ ਕਰਕੇ 'ਸਰਕਾਰ' ਸੰਬੋਧਨ ਕਰਦਾ ਹੈ, ਪਰ 'ਮਹਾਂਬਲੀ' ਵੀ ਕਹਿੰਦਾ ਹੈ:

*ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ,*

*ਨਾਲ ਜ਼ੋਰ ਦੇ ਮੁਲਕ ਨਿਵਾਇ ਗਿਆ।*
*ਮੁਲਤਾਨ, ਕਸ਼ਮੀਰ, ਪਿਸ਼ੌਰ, ਚੰਬਾ,*
*ਜੰਮੂ-ਕਾਂਗੜਾ, ਕੋਟ ਨਿਵਾਇ ਗਿਆ।*
*ਤਿਬਤ ਦੇਸ਼, ਲੱਦਾਖ ਤੇ ਚੀਨ ਤੋੜੀ,*
*ਸਿੱਕਾ ਆਪਣੇ ਨਾਮ ਚਲਾਇ ਗਿਆ।*

ਸ. ਕੇਸਰ ਸਿੰਘ (ਛਿੱਬਰ) ਦੇ ਪੋਤਰੇ ਸ. ਮਿਹਰ ਸਿੰਘ (ਛਿੱਬਰ) ਨੇ ਆਪਣਾ ਕਿੱਸਾ ਪੰਜਾਬ ਦੇ ਇਕ ਅੰਗਰੇਜ਼ ਅਫ਼ਸਰ, ਜੋ ਗੁਜਰਾਤ ਦਾ ਜ਼ਿਲ੍ਹੇਦਾਰ ਨਿਯੁਕਤ ਹੋਇਆ, ਉਸ ਦੇ ਕਹਿਣ ਉੱਪਰ ਲਿਖਿਆ। ਉਸ ਅੰਗਰੇਜ਼ ਅਫ਼ਸਰ ਦਾ ਨਾਂ ਜਾਹਨ ਬੀਮ ਸੀ ਅਤੇ ਸ. ਮਿਹਰ ਸਿੰਘ ਨੇ ਉਸ ਨੂੰ ਹਿੰਦੁਸਤਾਨ ਅਤੇ ਪੰਜਾਬ ਦੇ ਇਤਿਹਾਸ ਤੋਂ ਜਾਣੂ ਕਰਾਉਣ ਹਿੱਤ ਇਹ ਕਿੱਸਾ ਲਿਖਿਆ ਸੀ। ਅੰਗਰੇਜ਼ੀ ਰਾਜ ਦੀ ਬੇਲੋੜੀ ਪ੍ਰਸੰਸਾ ਕਰਨ ਦੇ ਲਾਲਚ ਵਿਚ ਉਹ ਦੇਸੀ ਹੁਕਮਰਾਨਾਂ ਨੂੰ ਚੰਗਾ-ਮੰਦਾ ਵੀ ਕਹਿੰਦਾ ਹੈ, ਪਰ ਮਹਾਰਾਜਾ ਰਣਜੀਤ ਸਿੰਘ ਦਾ ਉਹ ਵੀ ਪ੍ਰਸੰਸਕ ਹੈ। ਮਹਾਰਾਜਾ ਵਿਸ਼ੇਸ਼ਣ ਵਰਤਣ ਦੇ ਨਾਲ-ਨਾਲ ਉਹ ਉਸ ਲਈ 'ਜੋਧਾ' ਅਤੇ 'ਬਲਕਾਰੀ' ਆਦਿ ਵਿਸ਼ੇਸ਼ਣ ਵੀ ਵਰਤਦਾ ਹੈ:

*ਬਰਸ ਚਉਹੱਤਰ ਰੌਲੇ ਦੇ ਵਿਚ,*
*ਰਹੀ ਪੰਜਾਬ ਵੈਰਾਨੀ।*
*ਚੜ੍ਹਤ ਸਿੰਘ ਦਾ ਬੇਟਾ ਹੋਇਆ,*
*ਮਹਾਂ ਸਿੰਘ ਵਡ ਗਯਾਨੀ।*
*ਰਣਜੀਤ ਸਿੰਘ ਘਰ ਉਸ ਦੇ ਜੰਮਿਆ,*
*ਬਹੁ ਜੋਧਾ ਬਲਕਾਰੀ।* . . .
. . . . . . . . .
*ਜੰਗ ਬਹਾਦਰ ਭਾਰਾ ਹੋਯਾ,*
*ਜਿਤ ਵੱਲ ਮੱਥਾ ਡਾਹਿਆ।*
*ਮਣਕੇਰਾ, ਮੁਲਤਾਨ, ਪਿਸ਼ਾਵਰ,*
*ਬਰਸੇ ਵਿਚ ਛੁਡਾਇਆ।*

ਮਹਾਰਾਜਾ ਰਣਜੀਤ ਸਿੰਘ ਬਾਰੇ ਲਿਖੀ ਗਈ ਸਮਕਾਲੀ ਅਤੇ ਨਿਕਟ ਸਮਕਾਲੀ ਪੰਜਾਬੀ ਕਵਿਤਾ ਵਿਚ ਉਸ ਲਈ ਵਰਤੇ ਗਏ ਵਿਸ਼ੇਸ਼ਣਾਂ ਤੋਂ ਉਸ ਦੇ ਦਿਨੋਂ-ਦਿਨ ਵਧ ਰਹੇ ਪ੍ਰਤਾਪ ਦਾ ਪਤਾ ਲਗਦਾ ਹੈ। ਅਰੰਭ ਵਿਚ ਉਸ ਲਈ 'ਰਾਜਾ', 'ਨ੍ਰਿਪ', 'ਭੂਪਾਲ' ਅਤੇ 'ਮ੍ਰਿਗਿੰਦ' ਆਦਿ ਵਿਸ਼ੇਸ਼ਣ ਵਰਤੇ ਗਏ ਮਿਲਦੇ ਹਨ, ਪਰ ਜਿਵੇਂ-ਜਿਵੇਂ ਉਸ ਦਾ ਪ੍ਰਤਾਪ ਵਧਦਾ ਜਾਂਦਾ ਹੈ, ਤਿਵੇਂ-ਤਿਵੇਂ ਵਿਸ਼ੇਸ਼ਣਾਂ ਵਿਚ ਵੀ ਵਿਸਥਾਰ ਹੁੰਦਾ ਜਾਂਦਾ ਹੈ ਅਤੇ ਇਹ 'ਮਹਾਂਬਲੀ', 'ਬਲਕਾਰੀ', 'ਜੰਗ ਬਹਾਦਰ' ਅਤੇ 'ਸਰਕਾਰ' ਤੋਂ ਤੁਰ ਕੇ 'ਮਹਾਰਾਜੇ' ਤਕ ਪਹੁੰਚ ਜਾਂਦੇ ਹਨ।

■

# ਜੂਨ ੧੯੮੪ ਦੀ ਦੁਖਦਾਇਕ ਯਾਦ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਇਕ ਅਸਹਿ ਪੀੜ ਤੇ ਅਕਹਿ ਦਰਦ ਦਾ ਅਹਿਸਾਸ ਲੈ ਕੇ ਆਉਂਦਾ ਹੈ ਹਰ ਵਰ੍ਹੇ ਜੂਨ ਦਾ ਮਹੀਨਾ। ਜੂਨ ਮਹੀਨਾ ਕੁਦਰਤ ਵੱਲੋਂ ਪਹਿਲਾਂ ਹੀ ਸਖ਼ਤ ਤੇ ਬੇਦਰਦ ਮੰਨਿਆ ਜਾਂਦਾ ਹੈ। ਇਸ ਮਹੀਨੇ ਦੇ ਪਹਿਲੇ ਹਿੱਸੇ ਵਿਚ ੪-੬ ਜੂਨ ਦੇ ਦਿਨਾਂ ਨੂੰ ਸਾਡੇ ਦੇਸ਼ ਦੀ ਤਤਕਾਲੀ ਕੇਂਦਰ ਸਰਕਾਰ ਨੇ ਸਿੱਖ ਪੰਥ ਨੂੰ ਮਿਟਾਉਣ ਲਈ ਨਿਸ਼ਚਿਤ ਕੀਤਾ। ਸਿੱਖ ਧਰਮ ਦੇ ਪਰਮ ਪਵਿੱਤਰ ਕੇਂਦਰੀ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਪਰ ਭਾਰਤੀ ਫੌਜ ਵੱਲੋਂ ਹੱਲਾ ਬੋਲਿਆ ਗਿਆ। ਉਸ ਅਸਥਾਨ 'ਤੇ ਜਿਸ ਦੇ ਚਾਰੋਂ ਦਰਵਾਜ਼ੇ ਹਰ ਵੇਲੇ ਸੱਚੀ ਸ਼ਰਧਾ ਤੇ ਰੂਹਾਨੀ ਸ਼ਾਂਤੀ ਦੇ ਚਾਹਵਾਨ ਮਨੁੱਖ-ਮਾਤਰ ਨੂੰ ਬਗ਼ੈਰ ਵਿਤਕਰੇ ਵਖਰੇਵੇਂ ਦੇ ਆਪਣੀ ਸੁਖਾਵੀਂ ਗੋਦ 'ਚ ਆਉਣ ਦਾ ਸੱਦਾ ਦਿੰਦੇ ਹਨ। ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜਿੱਥੇ ਸਿਰਫ ਹਰਿ-ਕੀਰਤਨ ਦਾ ਹੀ ਪ੍ਰਵਾਹ ਸਦਾ ਚੱਲਦਾ ਹੈ ਅਤੇ ਜੋ ਸਭਨਾਂ ਨੂੰ ਅਨੋਖਾ ਖੇੜਾ ਪ੍ਰਦਾਨ ਕਰਦਾ ਹੈ। ਮੀਰੀ-ਪੀਰੀ ਸਿਧਾਂਤ ਅਤੇ ਹੱਕ-ਸੱਚ ਦੇ ਸਰੋਕਾਰ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸ਼ਾਨਦਾਰ ਇਮਾਰਤ ਨੂੰ ਇਸ ਹੱਲੇ ਦਾ ਖਾਸ ਤੌਰ 'ਤੇ ਨਿਸ਼ਾਨਾ ਬਣਾਇਆ ਗਿਆ। ਟੈਂਕਾਂ ਨਾਲ ਇਸ ਇਮਾਰਤ ਨੂੰ ਢਾਹ ਕੇ ਉਦੋਂ ਦੀ ਸਰਕਾਰ ਇਸ ਨੂੰ ਆਪਣੀ ਦਲੇਰੀ ਸਮਝ ਰਹੀ ਸੀ, ਸਾਰਾ ਨਿਰਪੱਖ ਸੰਸਾਰ ਤ੍ਰਾਹ-ਤ੍ਰਾਹ ਕਰ ਰਿਹਾ ਸੀ ਅਤੇ ਸਿੱਖ ਪੰਥ ਦਾ ਹਿਰਦਾ ਛਲਣੀ-ਛਲਣੀ ਹੋ ਗਿਆ ਸੀ। ਜਿਸ ਦੇਸ਼ ਦੀ ਅਜ਼ਾਦੀ ਵਾਸਤੇ ਗੁਰੂ-ਪਾਤਸ਼ਾਹਾਂ ਦੁਆਰਾ ਸਾਜੇ-ਨਿਵਾਜੇ ਇਸ ਸਿੱਖ ਪੰਥ ਨੇ ਬੇਮਿਸਾਲ ਹਿੱਸਾ ਪਾਇਆ ਸੀ ਅਤੇ ਜਿਸ ਦੇਸ਼ ਦੇ ਭੂਗੋਲਿਕ, ਸਮਾਜਿਕ, ਆਰਥਿਕ, ਸੱਭਿਆਚਾਰਕ ਅਤੇ ਸਦਾਚਾਰਕ ਵਿਕਾਸ ਵਾਸਤੇ ਉਨ੍ਹਾਂ ਨੇ ਅਦੁੱਤੀ ਕੰਮ ਕੀਤਾ ਸੀ ਤੇ ਸਰਹੱਦਾਂ 'ਪੁਰ ਦੇਸ਼ ਦੀ ਰਖਵਾਲੀ ਦੇ ਫ਼ਰਜ਼ ਨੂੰ ਅਨੇਕਾਂ ਕੁਰਬਾਨੀਆਂ ਦੇ ਕੇ ਨਿਭਾਇਆ ਸੀ, ਉਸ ਪੰਥ, ਉਸ ਕੌਮ ਦੇ ਖ਼ਿਲਾਫ਼ ਅਜਿਹਾ ਘਿਨਾਉਣਾ ਹੱਲਾ ਬਿਨਾ ਸ਼ੱਕ ਦੇ ਅਤਿਅੰਤ ਦੁਖਦਾਈ ਤੇ ਹੈਰਾਨੀ ਵਾਲੀ ਗੱਲ ਹੈ। ਇਹ ਵੇਲੇ ਦੀ ਸਰਕਾਰ ਵੱਲੋਂ ਕੀਤਾ ਗਿਆ ਅਤਿ ਦੁਸ਼ਟ ਕਰਮ ਹੈ ਜਿਸ ਦੀ ਯਾਦ ਸਿੱਖ ਪੰਥ ਨੂੰ ਹਮੇਸ਼ਾਂ ਪੀੜਤ ਕਰਦੀ ਰਵ੍ਹੇਗੀ।

ਉਦੋਂ ਦੀ ਸਰਕਾਰ ਨੇ ਇਸ ਹੱਲੇ ਵਾਸਤੇ ਇਕ ਚਿਰਕਾਲੀ ਯੋਜਨਾ ਤਿਆਰ

*ਮੁੱਖ ਅਧਿਆਪਕ, ਐਵਰਗਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲ੍ਹਾਂ), ਤਹਿ: ਬਟਾਲਾ ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੨੭-੩੫੧੧੧

ਕੀਤੀ ਸੀ। ਇਸ ਸਚਾਈ ਤੋਂ ਪਿਛਲੇ ਲੰਘੇ ਸਮਿਆਂ 'ਚ ਕਈ ਵਾਰ ਨਿਰਪੱਖ ਖੋਜ ਏਜੰਸੀਆਂ ਅਤੇ ਵਿਅਕਤੀਗਤ ਖੋਜੀਆਂ ਦੁਆਰਾ ਪਰਦਾ ਲਾਹਿਆ ਜਾ ਚੁੱਕਾ ਹੈ। ਸਿੱਖ ਪੰਥ ਦੀ ਨੌਜਵਾਨੀ ਨੂੰ ਬੜੇ ਵੱਡੇ ਪੱਧਰ 'ਤੇ ਖ਼ਤਮ ਕਰਨ ਅਤੇ ਇਹਦੇ ਧਾਰਮਿਕ ਅਸਥਾਨਾਂ ਨੂੰ ਨਸ਼ਟ ਕਰਨ ਅਤੇ ਸਿੱਖ ਪੰਥ ਦੇ ਮਹਾਨ ਸਾਹਿਤਕ ਖ਼ਜ਼ਾਨੇ ਨੂੰ ਖੋਹਣ ਜਿਹੇ ਭੈੜੇ ਇਰਾਦੇ ਇਸ ਹੱਲੇ ਵੇਲੇ, ਉਦੋਂ ਦੀ ਸਰਕਾਰ ਨੇ ਰੱਖੇ ਹੋਏ ਸਨ। ਦੁਖਦਾਇਕ ਗੱਲ ਇਹ ਹੈ ਕਿ ਸਰਕਾਰ ਨੇ ਮੱਧਕਾਲੀ ਮੁਗ਼ਲ ਹਾਕਮਾਂ ਅਤੇ ਅਫ਼ਗਾਨ ਧਾੜਵੀਆਂ ਹਮਲਾਵਰਾਂ ਨਾਲੋਂ ਵੀ ਵਧੇਰੇ ਦੁਸ਼ਟਤਾ ਵਿਖਾਈ। ਜੇਕਰ ਅਸੀਂ ਇਸ ਹੱਲੇ ਦੀਆਂ ਮੁੱਖ ਘਟਨਾਵਾਂ ਅਤੇ ਇਸ ਹਮਲੇ ਦੀ ਸ਼ੈਲੀ ਜਾਂ ਢੰਗ-ਤਰੀਕੇ ਦਾ ਵਿਸ਼ਲੇਸ਼ਣ ਕਰੀਏ ਤਾਂ ਸਹਿਜ ਸੁਭਾਵਕ ਰੂਪ 'ਚ ਇਨ੍ਹਾਂ ਬੁਰੇ ਇਰਾਦਿਆਂ ਨੂੰ ਰੱਖਣ ਦੀ ਅੱਖੜ ਸੱਚਾਈ ਸਿੱਧ ਹੁੰਦੀ ਹੈ। ਸਰਕਾਰ ਨੇ ਹੱਲੇ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਦਿਨ ਚੁਣਿਆ, ਜਿਸ ਦਿਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਸਿੱਖ ਸੰਗਤਾਂ ਦੀ ਮੌਜੂਦਗੀ ਬੜੀ ਵੱਡੀ ਗਿਣਤੀ 'ਚ ਹੁੰਦੀ ਹੈ। ਇਸ ਹੱਲੇ ਵਿਚ ਟੈਂਕਾਂ, ਤੋਪਾਂ, ਮਸ਼ੀਨਗੰਨਾਂ ਦੀ ਅੰਨ੍ਹੇਵਾਹ ਵਰਤੋਂ ਕੀਤੀ ਗਈ। ਹੱਲੇ ਦੇ ਵੇਲੇ ਹੀ ਨਹੀਂ, ਬਲਕਿ ਇਸ ਦੇ ਪਿੱਛੋਂ ਵੀ ਭਾਰਤੀ ਫੌਜ ਜੁੱਤੀਆਂ ਸਮੇਤ ਪਵਿੱਤਰ ਅਸਥਾਨ 'ਚ ਘੁੰਮਦੀ-ਫਿਰਦੀ ਰਹੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬਹੁਤ ਹੀ ਪਵਿੱਤਰ ਇਤਿਹਾਸਿਕ ਇਮਾਰਤ ਨੂੰ ਟੈਂਕਾਂ ਅਤੇ ਤੋਪਾਂ ਨਾਲ ਢਾਹ ਦਿੱਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਮ-ਪਾਵਨ ਇਮਾਰਤ 'ਤੇ ਵੀ ਅਨੇਕਾਂ ਗੋਲੀਆਂ ਦਾਗੀਆਂ ਗਈਆਂ ਅਤੇ ਸੇਵਾ ਨਿਭਾਉਣ ਵਾਲੇ ਗ੍ਰੰਥੀ ਸਾਹਿਬਾਨ ਨੂੰ ਕਈ ਤਰੀਕਿਆਂ ਨਾਲ ਬੇਇੱਜ਼ਤ ਕਰਨ ਦੇ ਹੋਛੇ ਯਤਨ ਕੀਤੇ ਜਾਂਦੇ ਰਹੇ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਦੀਆਂ ਜਾਨਾਂ ਲੈ ਲਈਆਂ ਗਈਆਂ। ਜਿਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਉਨ੍ਹਾਂ ਨੂੰ ਜੇਲ੍ਹੀਂ ਘਲਾਉਣ ਤੋਂ ਪਹਿਲਾਂ ਕਈ ਤਰ੍ਹਾਂ ਬੇਇੱਜ਼ਤ ਕੀਤਾ ਗਿਆ। ਭਾਰਤੀ ਫੌਜ ਉਨ੍ਹਾਂ ਨੂੰ ਗਾਲ੍ਹਾਂ ਕੱਢਦੀ ਰਹੀ, ਉਨ੍ਹਾਂ ਨੂੰ ਬੰਦੂਕਾਂ ਦੇ ਬੱਟਾਂ ਨਾਲ ਕੁੱਟਦੀ ਰਹੀ। ਸ੍ਰੀ ਦਰਬਾਰ ਸਾਹਿਬ ਦੀ ਹਦੂਦ ਦੀ ਬਿਜਲੀ ਦੀ ਸਪਲਾਈ ਬੰਦ ਕਰ ਕੇ ਪਾਣੀ ਵਾਲੀ ਵੱਡੀ ਟੈਂਕੀ ਬੰਬਾਂ ਨਾਲ ਤੋੜ ਦਿੱਤੀ ਗਈ ਅਤੇ ਗੁਰੂ ਰਾਮਦਾਸ ਸਰ੍ਹਾਂ ਵਿਚ ਠਹਿਰੀਆਂ ਹੋਈਆਂ ਸੰਗਤਾਂ ਨੂੰ ਤੁਪਕਾ-ਤੁਪਕਾ ਪਾਣੀ ਲਈ ਤਰਸਣ ਵਾਸਤੇ ਮਜਬੂਰ ਕੀਤਾ ਗਿਆ।

ਸਰਕਾਰ ਦੁਆਰਾ ਅਜਿਹਾ ਕਰਨਾ ਬਿਨਾ ਸ਼ੱਕ ਦੇਸ਼ ਦੀ ਬਹੁਗਿਣਤੀ ਨੂੰ ਸਦਾ ਲਈ ਆਪਣੀ ਪਾਰਟੀ ਦੇ ਪੱਖ 'ਚ ਕਰਨ ਦੇ ਮਨੋਰਥ ਨੂੰ ਪੂਰਾ ਕਰਨ ਵਾਸਤੇ ਸੀ। ਦੂਜੇ ਸ਼ਬਦਾਂ ਵਿਚ, ਵੇਲੇ ਦੀ ਸਰਕਾਰ ਸਿੱਖ ਪੰਥ ਅਥਵਾ ਗੁਰੂ ਦੀਆਂ ਸੰਗਤਾਂ ਦੀਆਂ ਜਾਨਾਂ ਦਾ ਘਾਤ ਕਰ ਕੇ ਬਹੁਗਿਣਤੀ ਵਰਗ ਦਾ ਆਪਣਾ ਵੋਟ ਬੈਂਕ ਪੱਕਾ ਕਰ ਰਹੀ ਸੀ। ਇਹ ਪ੍ਰਭਾਵ ਦੇਣ ਦਾ ਯਤਨ ਕਰਕੇ ਕਿ ਉਨ੍ਹਾਂ ਨੂੰ ਜੀਵਨ-ਸੁਰੱਖਿਆ ਪ੍ਰਦਾਨ

ਕੀਤੀ ਗਈ ਹੈ। ਇਹ ਸਰਕਾਰ ਦੀਆਂ ਸਿੱਖ-ਮਾਰੂ ਅਤੇ ਪੰਜਾਬ-ਮਾਰੂ ਨੀਤੀਆਂ ਹੀ ਸਨ ਜਿਸ ਖ਼ਿਲਾਫ ਕੁਝ ਸਿੱਖ ਨੌਜਵਾਨਾਂ ਨੇ ਸਰਕਾਰ ਦਾ ਵਿਰੋਧ ਕਰਨ ਦਾ ਹੌਸਲਾ ਕੀਤਾ ਸੀ। ਇਹ ਵੀ ਸਾਬਤ ਹੋ ਚੁੱਕਾ ਹੈ ਕਿ ਵੇਲੇ ਦੀ ਸਰਕਾਰ ਨੇ ਆਪਣੇ ਗੁੰਡਾਤੱਤਾਂ ਦੀ ਸਿੱਖ ਸੰਘਰਸ਼ 'ਚ ਘੁਸਪੈਠ ਕਰਾ ਕੇ ਇਸ ਨੂੰ ਸੇਧਹੀਣ ਅਤੇ ਲੋਕ-ਵਿਰੋਧੀ ਦਰਸਾਉਣ ਦੇ ਯਤਨ ਕੀਤੇ ਸਨ। ਸਰਕਾਰ ਨੇ ਖ਼ੁਦ ਗੱਲਬਾਤ ਦੀ ਨੀਤੀ 'ਤੇ ਪਹਿਰਾ ਨਾ ਦਿੱਤਾ। ਪੂਰੀ ਤਰ੍ਹਾਂ ਯੋਗ ਮੰਗਾਂ ਨੂੰ ਮੰਨਣ 'ਚ ਨਾਂਹ-ਨੁੱਕਰ ਕੀਤੀ ਗਈ। ਸਾਰੇ ਪ੍ਰਾਂਤਾਂ ਨੂੰ ਅਤਿ ਜ਼ਰੂਰੀ ਆਰਥਿਕ ਫੈਸਲੇ ਲੈਣ ਦੇ ਹੱਕ ਦੀ ਪ੍ਰੋੜ੍ਹਤਾ ਪੈਰਵੀ ਕਰਨ ਵਾਲੇ ਸ਼੍ਰੋਮਣੀ ਅਕਾਲੀ ਦਲ ਦੇ ਅਨੰਦਪੁਰ ਸਾਹਿਬ ਦੇ ਮਤੇ ਦੇ ਬਾਰੇ ਸਰਕਾਰ ਨੇ ਝੂਠੀਆਂ ਗੱਲਾਂ ਉਡਾਈਆਂ। ਅਸਲ 'ਚ ਸਰਕਾਰ ਨੂੰ ਸਿੱਖ ਪੰਥ ਖ਼ਿਲਾਫ਼ ਗੁੱਸਾ ਸੀ ਕਿ ਇਹਨੇ ਧਰਮ ਯੁੱਧ ਮੋਰਚਾ ਲਾਇਆ ਸੀ। ਸਰਕਾਰ ਇਸ ਹੱਲੇ ਨਾਲ ਇਹ ਆਸ ਰੱਖ ਰਹੀ ਸੀ ਕਿ ਸਿੱਖ ਮੁੜ ਕਦੇ ਇਹਦੇ ਸਾਹਵੇਂ ਸਿਰ ਨਾ ਚੁੱਕ ਸਕਣ। ਐਪਰ ਸਾਡੇ ਗੁਰੂ ਸਾਹਿਬਾਨ ਨੇ ਤਾਂ ਸਿੱਖ ਪੰਥ ਨੂੰ ਥਾਪਿਆ ਹੀ, ਇਹਨੂੰ ਹੱਕ-ਸੱਚ ਦੀ ਅਜਿਹੀ ਗੁੜ੍ਹਤੀ ਦਿੰਦਿਆਂ ਸੀ ਕਿ ਇਹ ਪੰਥ ਅਨਿਆਂ, ਕੁਸੱਤ, ਜ਼ੁਲਮ ਤੇ ਅੱਤਿਆਚਾਰ ਦੇ ਖ਼ਿਲਾਫ਼ ਜੂਝਣ ਤੋਂ ਕਦੇ ਵੀ ਪਿਛਾਂਹ ਨਹੀਂ ਹਟ ਸਕਦਾ। ਭਾਵੇਂ ਜੂਨ ੧੯੮੪ ਦੇ ਸਿੱਖ ਨਸਲਘਾਤ ਮਗਰੋਂ ਸਰਕਾਰ ਨੇ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਦਿੱਲੀ, ਕਾਨਪੁਰ ਅਤੇ ਹੋਰ ਕਈ ਵੱਡੇ-ਵੱਡੇ ਸ਼ਹਿਰਾਂ ਵਿਚ ਸਿੱਖਾਂ ਦਾ ਨਸਲਘਾਤ ਕਰਨ ਦਾ ਅਤਿਅੰਤ ਦੁਸ਼ਟ ਕਰਮ ਕੀਤਾ। ਇਸ ਸਾਰੇ ਵਰਤਾਰੇ ਵਿਚ ਸਿੱਖਾਂ ਨੂੰ ਅੱਜ ਤਕ ਨਿਆਂ ਨਹੀਂ ਦਿੱਤਾ ਗਿਆ। ਕਤਲ-ਏ-ਆਮ ਦੇ ਦੋਸ਼ੀ ਅੱਜ ਉਲਟਾ ਸਨਮਾਨ ਵਾਲੀਆਂ ਪਦਵੀਆਂ 'ਤੇ ਬੈਠੇ ਹਨ। ਐਸੀ ਹਾਲਤ ਵਿਚ ਸਿੱਖ ਪੰਥ ਦਾ ਹੱਕ-ਸੱਚ ਦੀ ਮੁੜ-ਕਾਇਮੀ ਖ਼ਾਤਰ ਕੀਤੀ ਜਾਣ ਵਾਲੀ ਜੱਦੋ-ਜਹਿਦ ਅੱਜ ਵੀ ਚੱਲ ਰਹੀ ਹੈ। ਦੁੱਖ ਦੀ ਗੱਲ ਇਹ ਹੈ ਕਿ ਲੋਕਾਂ ਦੁਆਰਾ ਵੋਟਾਂ ਰਾਹੀਂ ਚੁਣੀਆਂ ਗਈਆਂ ਸਾਡੀਆਂ ਲੋਕਤੰਤਰੀ ਕਹਾਉਣ ਵਾਲੀਆਂ ਸਰਕਾਰਾਂ ਆਪਣੀ ਹੀ ਪਰਜਾ ਨੂੰ ਪਹਿਲਾਂ ਅਨਿਆਂ ਨਾਲ ਦੁਖੀ ਕਰਦੀਆਂ ਹਨ, ਉਨ੍ਹਾਂ ਨੂੰ ਇਹ ਸਰਕਾਰਾਂ ਖ਼ੁਦ ਮੁਹਿੰਮਾਂ/ਮੋਰਚੇ ਚਲਾਉਣ/ ਲਾਉਣ ਵਾਸਤੇ ਮਜਬੂਰ ਕਰਦੀਆਂ ਹਨ ਅਤੇ ਪਿੱਛੋਂ ਪੂਰੀ ਤਰ੍ਹਾਂ ਵਫ਼ਾਦਾਰ ਅਤੇ ਦੇਸ਼-ਭਗਤ ਪਰਜਾ ਨੂੰ ਅੱਤਵਾਦੀ ਜਾਂ ਦਹਿਸ਼ਤਵਾਦੀ ਘੋਸ਼ਿਤ ਕਰ ਕੇ ਉਨ੍ਹਾਂ ਦਾ ਘਾਤ ਕਰਨ 'ਤੇ ਤੁਲ ਜਾਂਦੀਆਂ ਹਨ। ਅਜਿਹਾ ਕਰਨ ਵੇਲੇ ਉਹ ਦੇਸ਼ ਦੇ ਸੰਵਿਧਾਨ 'ਚ ਲਿਖੇ ਅਸੂਲਾਂ ਅਤੇ ਕਾਨੂੰਨਾਂ ਨੂੰ ਮੂਲੋਂ ਹੀ ਵਿਸਾਰ ਦਿੰਦੀਆਂ ਹਨ। ਜਿਨ੍ਹਾਂ ਸਿੱਖ ਗੁਰੂ ਸਾਹਿਬਾਨ ਨੇ ਦੇਸ਼ ਦੀਆਂ ਸਦੀਆਂ ਦੇ ਗ਼ੁਲਾਮੀ ਦੇ ਸੰਗਲ ਕੱਟਣ ਵਾਸਤੇ ਮਹਾਨ ਕਾਰਜ ਕੀਤੇ, ਦੇਸ਼-ਕੌਮ 'ਤੇ ਅਨੇਕਾਂ ਪਰਉਪਕਾਰ ਕੀਤੇ, ਉਨ੍ਹਾਂ ਦੇ ਹੀ ਪਵਿੱਤਰ ਅਸਥਾਨਾਂ ਨੂੰ ਹੱਲਿਆਂ ਦਾ ਨਿਸ਼ਾਨਾ ਬਣਾਉਣਾ ਸਿਖਰਲੇ ਦਰਜੇ ਦੀ ਅਕ੍ਰਿਤਘਣਤਾ ਹੈ। ■

# ਵੀਹਵੀਂ ਸਦੀ ਦੇ ਪ੍ਰਮੁੱਖ ਚਿੰਤਕ: ਭਾਈ ਵੀਰ ਸਿੰਘ

*-ਡਾ. ਗੁਰਚਰਨ ਸਿੰਘ**

ਵੀਹਵੀਂ ਸਦੀ ਦੇ ਪ੍ਰਮੁੱਖ ਸਿੱਖ ਚਿੰਤਕਾਂ ਵਿਚ ਭਾਈ ਵੀਰ ਸਿੰਘ ਦਾ ਸਥਾਨ ਬੇਜੋੜ ਹੈ, ਕਿਉਂਕਿ ਉਨ੍ਹਾਂ ਨੇ ਆਪਣੇ ਸਮੇਂ ਦੀਆਂ ਸਿੱਖੀ ਦੀਆਂ ਸਰਬਪੱਖੀ ਸਮੱਸਿਆਵਾਂ ਨੂੰ ਸਮਝਦਿਆਂ ਸਿੱਖ ਕੌਮ ਨੂੰ ਆਪਣੇ ਵਿਚਾਰ-ਚਿੰਤਨ ਦੁਆਰਾ ਇਕ ਨਵਾਂ ਹਲੂਣਾ ਦਿੰਦਿਆਂ ਸੁਚੱਜਾ ਪ੍ਰਮਾਣਿਕ ਮਾਰਗ-ਦਰਸ਼ਨ ਪ੍ਰਦਾਨ ਕੀਤਾ ਹੈ। ਭਾਰਤ ਦੇ ਤਤਕਾਲੀਨ ਸਮਾਜ ਵਿਚ ਸਿੱਖੀ ਦਾ ਸੰਕਟ ਅੰਗਰੇਜ਼ੀ ਸਾਮਰਾਜ ਦੇ ਵਿਆਪਕ ਸੰਦਰਭ ਵਿਚ ਆਪਣੀ ਧਾਰਮਿਕ, ਸਮਾਜਿਕ, ਸੱਭਿਆਚਾਰਕ ਤੇ ਆਰਥਿਕ ਹੋਂਦ ਨੂੰ ਬਰਕਰਾਰ ਰੱਖਣ ਦਾ ਸੀ। ਉਨ੍ਹਾਂ ਆਪਣੇ ਸਮੇਂ ਦੀ ਇਸ ਚੁਣੌਤੀ ਨੂੰ ਸਵੀਕਾਰਦਿਆਂ ਆਪਣੇ ਵਿਚਾਰਾਂ ਦੁਆਰਾ ਸਿੱਖੀ ਦੇ ਸਿਧਾਂਤਕ ਮਿਲਗੋਭੇ, ਸਿੱਖ ਨੈਤਿਕਤਾ ਦੀ ਭਟਕਣਾ ਤੇ ਦਿਸ਼ਾਹੀਣਤਾ ਨੂੰ ਸੇਧ ਦੇਣ ਦਾ ਬੀੜਾ ਚੁੱਕ ਲਿਆ। ਉਨ੍ਹਾਂ ਦਾ ਯਤਨ ਸੀ ਕਿ ਸਿੱਖਾਂ ਦੇ ਮਨਾਂ ਵਿਚ ਸਿੱਖੀ ਦੀ ਮਹਾਨਤਾ ਅਤੇ ਆਪਣੇ ਸਮੇਂ ਦੀ ਸਥਿਤੀ ਪ੍ਰਤੀ ਜਾਗ੍ਰਿਤੀ ਉਤਪੰਨ ਹੋਏ। ਉਨ੍ਹਾਂ ਅੰਗਰੇਜ਼ੀ ਰਾਜ ਦੀ ਪੱਛਮੀ ਉੱਨਤੀ ਅਤੇ ਜੀਵਨ-ਜਾਚ ਦੇ ਸਨਮੁਖ ਉਤਸ਼ਾਹੀਣ ਦੀ ਥਾਂ ਅਧਿਆਤਮਿਕ ਪੱਧਰ 'ਤੇ ਬਰਾਬਰੀ ਹੀ ਨਹੀਂ ਬਲਕਿ ਇਸ ਤੋਂ ਉੱਤਮਤਾ ਸਥਾਪਿਤ ਕਰਨ ਦਾ ਸਾਹਸ ਕੀਤਾ ਅਤੇ ਆਪਣੇ ਸੱਭਿਆਚਾਰ ਪ੍ਰਤੀ ਲੋਕਾਂ ਵਿਚ ਉਲਾਸ-ਮਈ ਉਤਸ਼ਾਹ ਜਗਾਉਣ ਦਾ ਯਤਨ ਕੀਤਾ ਹੈ।

ਭਾਈ ਸਾਹਿਬ ਦੇ ਜਨਮ ਦਾ ਸਮਾਂ ਸਿੰਘ ਸਭਾ ਲਹਿਰ ਦਾ ਸਮਕਾਲ ਸੀ।

ਸਿੰਘ ਸਭਾ ਲਹਿਰ ਦੇ ਨਿਸ਼ਾਨੇ:-

ੳ. ਸਿੱਖ ਧਰਮ ਨੂੰ ਆਪਣੇ ਅਸਲੀ ਰੂਪ ਵਿਚ ਮੁੜ ਪ੍ਰਗਟ ਕਰਨਾ।

ਅ. ਸਿੱਖ ਧਾਰਮਿਕ ਤੇ ਇਤਿਹਾਸਿਕ ਪੁਸਤਕਾਂ ਦਾ ਸੰਪਾਦਨ ਕਰ ਕੇ ਪ੍ਰਕਾਸ਼ਿਤ ਕਰਨੀਆਂ।

ੲ. ਪੰਜਾਬੀ ਬੋਲੀ ਦਾ ਪ੍ਰਚਾਰ ਅਤੇ ਵਰਤਮਾਨ ਵਿੱਦਿਆ ਦਾ ਪ੍ਰਸਾਰ ਕਰਨਾ ਤੇ ਟ੍ਰੈਕਟ, ਅਖ਼ਬਾਰ ਤੇ ਰਸਾਲੇ ਜਾਰੀ ਕਰਨੇ।

ਸ. ਕੁਰਾਹੇ ਜਾਂਦਿਆਂ ਨੂੰ ਮੁੜ ਸਿੱਖ ਧਰਮ ਵਿਚ ਸ਼ਾਮਲ ਕਰਨਾ।

ਹ. ਸਿੱਖਾਂ ਦੇ ਵਿੱਦਿਅਕ ਪ੍ਰੋਗਰਾਮ ਵਿਚ ਅੰਗਰੇਜ਼ਾਂ ਦੀ ਦਿਲਚਸਪੀ ਅਤੇ ਸਹਕਾਰਤਾ ਪ੍ਰਾਪਤ ਕਰਨਾ ਸੀ।[੧]

ਦਰਅਸਲ ਸਿੰਘ ਸਭਾ ਲਹਿਰ ਦਾ ਜਨਮ ਸਿੱਖ ਸਿਧਾਂਤਾਂ, ਸਿੱਖ ਧਰਮ ਅਸਥਾਨਾਂ ਅਤੇ ਜਨਤਾ ਵਿਚ ਘੁਸੜੇ ਬ੍ਰਾਹਮਣਵਾਦੀ ਪ੍ਰਭਾਵ, ਈਸਾਈ ਮਿਸ਼ਨਰੀਆਂ ਅਤੇ ਆਰੀਆ ਸਮਾਜੀਆਂ ਦੇ ਸਿੱਖੀ ਉੱਤੇ ਕੀਤੇ ਜਾ ਰਹੇ ਹਮਲਿਆਂ ਦੇ ਪ੍ਰਤੀਕਰਮ ਵਜੋਂ ਹੋਇਆ ਸੀ।

**18, Guru Arjun Nagar, Sophia Girls School Road, Saharanpur-247001 (U.P.) M: +9197616-15866*

ਇਸ ਦੇ ਨਾਲ ਹੀ ਉਸ ਵੇਲੇ ਸਿੰਘਾਂ ਵਿਚ ਆਪਸ ਦੀ ਫੁੱਟ ਕਾਰਨ ਧੜੇਬਾਜ਼ੀ ਬਣੀ ਹੋਈ ਸੀ। ਦੂਸਰੇ ਮਤ ਵਾਲਿਆਂ ਤੇ ਸਿੱਖਾਂ ਵਿਚ 'ਸਿੱਖ ਹਿੰਦੂ ਹੈ' ਤੇ 'ਸਿੱਖ ਹਿੰਦੂ ਨਹੀਂ' ਦਾ ਵਿਵਾਦ ਗਰਮ ਸੀ। ਇਸ ਪਰਸਪਰ ਖਿੱਚੋਤਾਣ ਨਾਲ ਮਾਨਸਿਕ ਵਾਤਾਵਰਨ ਵਿਗੜਿਆ ਹੋਇਆ ਸੀ ਤੇ ਜਾਤੀ ਉੱਤੇ ਹਮਲਿਆਂ ਦੀ ਕੁੜੱਤਣ ਨਾਲ ਦਿਮਾਗੀ ਵਾਯੂਮੰਡਲ ਵਿਸ਼ੈਲਾ ਬਣਿਆ ਹੋਇਆ ਸੀ।

ਭਾਈ ਸਾਹਿਬ ਦੇ ਪਿਤਾ ਡਾ. ਚਰਨ ਸਿੰਘ ਹੋਰੀਂ ਸਿੰਘ ਸਭਾ ਲਹਿਰ ਦੇ ਪ੍ਰੋੜ੍ਹਤਾਕਾਰ ਸਨ। ਉਨ੍ਹਾਂ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਗੁਰਬਾਣੀ ਅਤੇ ਸਿੱਖ ਇਤਿਹਾਸ ਦੇ ਉੱਘੇ ਵਿਦਵਾਨ ਸਨ। ਉਨ੍ਹਾਂ ਦੇ ਘਰ ਦਾ ਮਾਹੌਲ ਸਿੱਖੀ ਪਿਆਰ ਅਤੇ ਗੁਰਬਾਣੀ ਦੇ ਅਧਿਐਨ ਨਾਲ ਓਤ-ਪੋਤ ਸੀ। ਉਨ੍ਹਾਂ ਦੇ ਹਿਰਦੇ ਵਿਚ ਸਿੱਖੀ ਪਿਆਰ ਦੀ ਤਾਂਘ ਬੜੀ ਡੂੰਘੀ ਤਰ੍ਹਾਂ ਸਰਸ਼ਾਰ ਹੋ ਗਈ। ਭਾਈ ਸਾਹਿਬ ਦੀ ਸਿੱਖੀ ਪਿਆਰ ਦੀ ਚਿਣਗ ਨੂੰ ਹਲੂਣਾ ਮਿਲਣ ਬਾਰੇ ਉਹ ਲਿਖਦੇ ਹਨ: "ਸਾਡੀ ਦਸਵੀਂ ਜਮਾਤ ਵਿਚ ਪ੍ਰਸਤਾਵਾਂ (Essays) ਦੀ ਇਕ ਕਿਤਾਬ, ਜਿਸ ਵਿਚ ਆਖਰੀ ਫਿਕਰਾ ਸੀ: The Sikhs are fast disappearing ਭਾਵ ਕਿ ਸਿੱਖ ਬੜੀ ਤੇਜ਼ੀ ਨਾਲ ਮਿਟ ਰਹੇ ਹਨ। ਇਹ ਪੜ੍ਹ ਕੇ ਮੇਰੇ ਜੀਅ ਵਿਚ ਆਈ, "ਨਹੀਂ! ਸਿੱਖ ਕਦੇ ਨਹੀਂ ਮਿਟ ਸਕਦੇ। ਗੁਰੂ ਕਰੇ, ਤਾਂ ਮੈਂ ਆਪਣਾ ਜੀਵਨ ਸਿੱਖੀ ਦੀ ਸੇਵਾ ਵਿਚ ਸਫਲਤਾਵਾਂ।"

ਅਜਿਹੀਆਂ ਘਾਤਕ, ਦੁਖਦਾਈ ਤੇ ਧਰਮ-ਡੋਲਾਊ ਸਥਿਤੀਆਂ ਨੇ ਮਨ-ਅੰਦਰ ਵੀਰ ਸਿੰਘ ਨੂੰ ਇਸ ਗੱਲ ਦਾ ਯਕੀਨ ਦੁਆ ਦਿੱਤਾ ਕਿ ਸਿੱਖੀ ਨੂੰ ਚਾਰੇ ਪਾਸਿਓਂ ਢਾਹ ਲੱਗ ਰਹੀ ਹੈ; ਸਿੱਖੀ ਬਚ ਤਾਂ ਹੀ ਸਕਦੀ ਹੈ ਜੇ ਇਸ ਦੇ ਬਚਾਉ ਲਈ ਈਸਾਈ ਪਾਦਰੀਆਂ ਵਾਲੀ ਲਗਨ, ਹਿੰਮਤ ਤੇ ਮਿਹਨਤ ਨਾਲ ਛੇਤੀ ਤੋਂ ਛੇਤੀ ਨਿੱਗਰ ਤੇ ਉਸਾਰੂ ਕੰਮ ਛੋਹਿਆ ਜਾਵੇ। ਇਹ ਕੁਝ ਕਰਨ ਲਈ ਸਿੰਘ ਸਭਾ ਲਹਿਰ ਨੂੰ ਵਿਕਸਾਉਂਦਿਆਂ ਇਸ ਦੇ ਆਸ਼ੇ ਨੂੰ ਪ੍ਰਚਾਰਨ ਲਈ ਤੇ ਇਸ ਦੇ ਪ੍ਰਭਾਵ ਨੂੰ ਪ੍ਰਸਾਰਨ ਲਈ ਇਸ ਦੇ ਪ੍ਰਚਾਰਕਾਂ ਦੇ ਹੱਥ ਲੋੜੀਂਦਾ ਤੇ ਲਾਭਦਾਇਕ ਸਿੱਖ ਸਾਹਿਤ ਤਿਆਰ ਕਰ ਕੇ ਮੁਹੱਈਆ ਕਰਵਾਇਆ ਜਾਵੇ। ਅਜਿਹਾ ਸਾਹਿਤ ਤਾਂਹੀ ਪ੍ਰਾਪਤ ਹੋ ਸਕਦਾ ਹੈ, ਜੇ ਉਸ ਨੂੰ ਉਪਜਾਉਣ ਲਈ ਟ੍ਰੈਕਟ, ਅਖ਼ਬਾਰ ਅਤੇ ਹੋਰ ਸਾਹਿਤ ਛਾਪਿਆ ਜਾਏ ਤਾਂ ਜੋ ਇਨ੍ਹਾਂ ਰਾਹੀਂ ਗੁਰਮਤਿ ਨੂੰ ਪ੍ਰਚਾਰਨ ਤੇ ਮਨਮਤ ਨੂੰ ਸੁਧਾਰਨ ਦਾ ਸਿਲਸਿਲਾ ਚੱਲ ਪਵੇ। ਇਹ ਕੰਮ ਸੁਲਝੀ ਹੋਈ ਸੰਸਥਾ ਬਿਨਾ ਨਿੱਭਣਾ ਤੇ ਨਿਭਾਉਣਾ ਅਸੰਭਵ ਹੈ।[੨]

ਭਾਈ ਸਾਹਿਬ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਡੂੰਘਾ ਅਸਰ ਤਾਂ ਸੀ ਹੀ, ਉਨ੍ਹਾਂ ਦਾ ਨਿਸ਼ਚਾ ਬਣ ਗਿਆ ਸੀ ਕਿ ਇਸ ਦੈਵੀ ਬਾਣੀ ਦੇ ਪ੍ਰਭਾਵ ਵਿਚ ਇਹ ਗੁਣ ਹੈ ਕਿ ਇਹ ਜੀਵਨ ਪਲਟ ਦਿੰਦੀ ਹੈ। ਚੰਗੇ ਜੀਵਨ ਦੀ ਅਣਹੋਂਦ ਵਿਚ ਹੀ ਸਾਰੀਆਂ ਵਿਖਮਤਾਵਾਂ ਉਤਪੰਨ ਹੁੰਦੀਆਂ ਹਨ। ਉਨ੍ਹਾਂ ਦੀ ਦ੍ਰਿੜ੍ਹ ਧਾਰਨਾ ਬਣ ਗਈ ਕਿ ਸਿੱਖ ਕੌਮ ਦੀ ਦੁਰਦਸ਼ਾ ਦਾ ਕਾਰਨ ਸਮਾਜ ਦੀ ਧਾਰਮਿਕ ਗਿਰਾਵਟ ਹੈ। ਇਹ ਖਿਆਲ ਬਣਾ ਕੇ ਉਨ੍ਹਾਂ ਨੇ ਆਪਣਾ

ਪ੍ਰਯੋਜਨ ਗੁਰਬਾਣੀ ਦੇ ਨਾਦ ਦੀ ਗੁੰਜਾਰ ਦੇ ਵਿਸਮਾਦ ਨੂੰ ਪ੍ਰਸਾਰਨਾ, ਗੁਰੂ ਨਾਨਕ ਜੋਤਿ ਨੂੰ ਗੁਰ-ਵਿਅਕਤੀਆਂ ਦੇ ਜੀਵਨ ਵਿੱਚੋਂ ਪ੍ਰਜਵਲਿਤ ਕਰਨਾ, ਸਿੱਖੀ ਦੇ ਸਾਹਿਤਕ ਵਿਰਸੇ ਦੀ ਘਾਲਣਾ ਨੂੰ ਮਾਂਜ-ਸੰਵਾਰ ਤੇ ਲਿਸ਼ਕਾਅ ਕੇ ਪ੍ਰਕਾਸ਼ਮਾਨ ਕਰਨਾ ਅਤੇ ਜਿੱਥੇ ਕਿੱਥੇ ਕੋਈ ਰਲਾ ਪੈ ਗਿਆ ਹੈ ਉਸ ਨੂੰ ਗੁਰਮਤਿ ਦੀ ਕੁਠਾਲੀ ਵਿਚ ਪਾ ਕੇ ਨਿਖੇੜਨਾ ਹੀ ਰਿਹਾ ਹੈ।

ਭਾਈ ਵੀਰ ਸਿੰਘ ਨੇ ਗੁਰਮਤਿ ਦਰਸ਼ਨ ਤੇ ਸਿੱਖੀ ਵਿਚਾਰਧਾਰਾ ਦੀ ਨਵ-ਵਿਆਖਿਆ ਹੀ ਕੀਤੀ ਹੈ। ਗੁਰਬਾਣੀ, ਗੁਰ-ਇਤਿਹਾਸ ਤੇ ਗੁਰਸਿੱਖੀ ਦੀ ਹੋਂਦ ਉਨ੍ਹਾਂ ਦੀ ਵਿਆਖਿਆ ਦੀ ਚੂਲ ਹੈ। ਉਨ੍ਹਾਂ ਦੀ ਵਿਸ਼ੇਸ਼ਤਾ ਰਹੀ ਹੈ ਕਿ ਉਨ੍ਹਾਂ ਗੁਰਬਾਣੀ ਦੇ ਆਧਾਰ 'ਤੇ ਜੋ ਆਪਣਾ ਵਿਚਾਰ-ਪ੍ਰਬੰਧ ਉਸਾਰਿਆ ਹੈ ਉਸ ਵਿਚ ਸਿੱਖ ਫ਼ਲਸਫ਼ਾ, ਸਿੱਖ ਨੈਤਿਕਤਾ, ਸਿੱਖ ਸਮਾਜਿਕਤਾ, ਸਿੱਖ ਰਾਜ-ਵਿਧਾਨ ਤੇ ਸਿੱਖ ਇਤਿਹਾਸ ਇਕ ਤਰਕਸ਼ੀਲ ਪੈਟਰਨ ਵਿਚ ਉਜਾਗਰ ਹੁੰਦੇ ਹਨ। ਉਨ੍ਹਾਂ ਦੇ ਸਾਹਮਣੇ ਮੁੱਖ ਮਸਲਾ ਸਿੱਖੀਅਤ ਦੇ ਭਵਿੱਖ ਦਾ ਸਵਾਲ ਸੀ। ਇਹ ਮਸਲਾ ਸਿਰਫ ਅਧਿਆਤਮਿਕ ਨਹੀਂ, ਨਾ ਫਿਰਕੂ ਹੈ, ਇਹ ਤਾਂ ਸਿੱਖੀ ਦੇ ਮੂਲ ਸਿਧਾਂਤਾਂ ਨੂੰ ਸਮਝਣ ਤੇ ਸਮਝਾਉਣ ਦਾ ਹੈ। ਉਹ ਚੇਤੰਨ ਸਨ ਕਿ ਸਿੱਖ ਘੱਟ-ਗਿਣਤੀ ਇਕ ਪਾਸੇ ਮੁਸਲਿਮ ਤੇ ਦੂਜੇ ਪਾਸੇ ਹਿੰਦੂ ਬਹੁ-ਗਿਣਤੀ ਅਤੇ ਅੰਗਰੇਜ਼ਾਂ ਦੀ ਈਸਾਈਅਤ ਫੈਲਾਅ ਦੀ ਲਾਲਸਾ ਵਿਚਕਾਰ ਘਿਰੀ ਚੱਲੀ ਆ ਰਹੀ ਹੈ। ਇਸ ਦੇ ਨਾਲ ਹੀ ਉਸ ਸਮੇਂ ਸਿੱਖੀ ਦਾ ਇਕ ਇਹੀ ਵਿਚਾਰਧਾਰਕ ਰੂਪ ਉਸਰਿਆ ਹੋਇਆ ਸੀ, ਜਿਸ ਵਿਚ ਸਿੱਖ ਮਤ ਨੂੰ ਸਨਾਤਨੀ ਹਿੰਦੂ ਪਰੰਪਰਾ ਨਾਲ ਜੋੜਨ ਦੀ ਚੇਸ਼ਟਾ ਸ਼ੁਰੂ ਸੀ। ਹੋਰ ਇਹ ਵਿਚਾਰ ਵੀ ਉਭਾਰਿਆ ਜਾ ਰਿਹਾ ਸੀ ਕਿ ਸਿੱਖ ਧਰਮ ਹਿੰਦੂ ਧਰਮ ਦਾ ਹੀ ਇਕ ਸੋਧਿਆ ਰੂਪ ਹੈ, ਜਿਸ ਨਾਲ ਭਾਰਤੀ ਪਰੰਪਰਾ ਨੇ ਮੱਧਕਾਲ ਵਿਚ ਇਸਲਾਮ ਦੇ ਟਾਕਰੇ ਦਾ ਸਫ਼ਲ ਮੁਕਾਬਲਾ ਕੀਤਾ। ਇਸ ਪੱਖ ਤੋਂ ਸਿੱਖ ਮਤ ਨੂੰ ਕੇਵਲ ਹਿੰਦੂ ਧਰਮ ਦੀ ਰੱਖਿਆ ਲਈ ਪੈਦਾ ਹੋਇਆ ਹੀ ਮੰਨਿਆ ਜਾ ਰਿਹਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਚੰਡੀ ਪੂਜ ਸਿੱਧ ਕਰਨ ਦੇ ਯਤਨ ਹੋ ਰਹੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨੂੰ ਵੀ ਸਿਰਫ ਤਿਲਕ-ਜੰਞੂ ਦੀ ਰਾਖੀ ਨਾਲ ਹੀ ਜੋੜਿਆ ਜਾ ਰਿਹਾ ਸੀ। ਇਸ ਦੇ ਨਾਲ ਹੀ ਇਕ ਹੋਰ ਵਿਚਾਰਦਾਇਕ ਰੂਪ ਸਿੱਖ ਮਤ ਦੀ ਲਹਿਰ ਨੂੰ ਇਸਲਾਮ ਅਤੇ ਹਿੰਦੂ ਧਰਮ ਵਿਚਾਰਕ ਇਕ ਪੁਲ਼ ਦਰਸਾਅ ਰਿਹਾ ਸੀ।

ਅਜਿਹੇ ਹਾਲਾਤ ਵਿਚ ਭਾਈ ਸਾਹਿਬ ਨੇ ਵਰਤਮਾਨ ਦੇ ਤਕਾਜ਼ਿਆਂ ਤੇ ਭਵਿੱਖ ਦੇ ਸਮਾਜੀ ਨਿਜ਼ਾਮ ਦੀ ਰੂਪ-ਰੇਖਾ ਨੂੰ ਧਿਆਨ ਵਿਚ ਰੱਖ ਕੇ ਗੁਰਬਾਣੀ ਨੂੰ ਇਕ ਨਵੀਂ ਵਿਚਾਰਧਾਰਕ ਦ੍ਰਿਸ਼ਟੀ ਤੋਂ ਵਿਕਸਿਤ ਕਰਨ ਦਾ ਉਪਰਾਲਾ ਸ਼ੁਰੂ ਕਰ ਦਿੱਤਾ, ਜਿਸ ਦਾ ਮਨੋਰਥ ਸਿੱਖ ਸਿਧਾਂਤਾਂ ਦੀ ਵਿਲੱਖਣ ਰੋਸ਼ਨੀ ਦੇ ਆਧਾਰ 'ਤੇ ਮਨੁੱਖ-ਮਾਤ੍ਰ ਨੂੰ ਜ਼ਿੰਦਗੀ ਲਈ ਇਕ ਜੀਵਨ ਸੇਧ ਦੇਣੀ ਤੇ ਸਿੱਖੀ ਦੀ ਨਿਵੇਕਲੀ ਮਹਾਨਤਾ ਨੂੰ ਪ੍ਰਗਟ ਕਰਨਾ ਸੀ। ਇਸ ਤਰ੍ਹਾਂ ਉਨ੍ਹਾਂ ਨੇ ਸਮੇਂ ਦੀ ਲੋੜ ਨੂੰ ਪਛਾਣਦਿਆਂ ਉਪਜਾਊ ਕੰਮ ਕਰਨ ਦਾ ਦ੍ਰਿੜ੍ਹ ਸੰਕਲਪ ਧਾਰ ਲਿਆ। ਉਨ੍ਹਾਂ ਨੇ ਆਪਣੇ ਸਾਹਮਣੇ ਜੋ ਸਥੂਲ ਕਾਰਜਾਂ ਦੀ ਕਾਰਜ-ਸੂਚੀ

ਤਿਆਰ ਕੀਤੀ ਹੋਈ ਸੀ, ਉਸ ਉੱਤੇ ਨਿਡਰ ਹੋ ਕੇ ਤੁਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦੀ ਪਹਿਲੀ ਧਾਰਨਾ ਸੀ ਕਿ ਸਭ ਤੋਂ ਵੱਡੀ ਲੋੜ ਸਮਾਜੀ ਸੰਗਠਨ ਦੀ ਹੈ। ਸਮਾਜੀ ਸੰਗਠਨ ਦੁਆਲੇ ਹੀ ਕਿਸੇ ਜਾਤੀ ਦੀਆਂ ਧਾਰਮਿਕ, ਸਾਹਿਤਕ, ਸੰਸਕ੍ਰਿਤਕ, ਰਾਜਸੀ ਤੇ ਮਾਇਕ ਲੋੜਾਂ ਘੁੰਮਦੀਆਂ ਹਨ। ਇਕ ਵਿਅਕਤੀ ਵਾਂਗ ਜਾਤੀਆਂ ਵੀ ਸ੍ਵੈਮਾਣ ਤੇ ਸ੍ਵੈ-ਵਿਸ਼ਵਾਸ 'ਤੇ ਪਲਦੀਆਂ ਤੇ ਜਵਾਨ ਹੁੰਦੀਆਂ ਹਨ। ਜਿਹੜੀ ਜਾਤੀ ਇਨ੍ਹਾਂ ਗੁਣਾਂ ਤੋਂ ਸੱਖਣੀ ਹੈ, ਉਸ ਜਾਤੀ ਦਾ ਭਵਿੱਖ ਧੁੰਦਲਾ ਹੋ ਜਾਂਦਾ ਹੈ। ਉਨ੍ਹਾਂ ਮਹਿਸੂਸ ਕਰ ਲਿਆ ਸੀ ਕਿ ਜੇ ਸਾਡਾ ਸਿੱਖ ਸਮਾਜ ਕਈ ਇਕ ਲਹਿਰਾਂ ਦੇ ਵਗਦੇ ਹੜ੍ਹ ਅੱਗੇ ਰੁੜ੍ਹ ਜਾਏ ਤਾਂ ਕਿਸੇ ਪ੍ਰਕਾਰ ਦੀ ਮਾਇਕ ਜਾਂ ਸਾਹਿਤਕ ਜਾਂ ਰਾਜਸੀ ਸੰਗਠਨ ਦੀ ਤਾਕਤ ਸਾਨੂੰ ਜੀਉਂਦਿਆਂ ਨਹੀਂ ਰੱਖ ਸਕੇਗੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਕਿਸੇ ਜਾਤੀ ਦੀ ਸ੍ਰੇਸ਼ਟਤਾ ਤੇ ਭਿੰਨਤਾ ਦਰਸਾਉਣ ਲਈ ਉਸ ਦੇ ਧਰਮ, ਸਾਹਿਤ, ਸੱਭਿਅਤਾ ਤੇ ਸੰਸਕ੍ਰਿਤੀ ਨੂੰ ਇਕ-ਦੂਜੇ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਇਸ ਲਈ ਸਿੱਖੀ ਦੇ ਇਨ੍ਹਾਂ ਅੰਗਾਂ ਦੀ ਸੁਮੇਲਵੀ ਸੰਭਾਲ ਲਈ ਉਨ੍ਹਾਂ ਸਿਰਜਣਾਤਮਿਕ ਕਾਰਜ ਸ਼ੁਰੂ ਕਰ ਦਿੱਤਾ।

ਸਿੱਖੀ ਦੀ ਪਰੰਪਰਾ ਵਿਚ ਧਰਮ, ਇਤਿਹਾਸ ਅਤੇ ਸਾਹਿਤ ਤਿੰਨੋਂ ਹੀ ਸੰਜੁਗਤ ਰੂਪ ਵਿਚ ਮਿਲਦੇ ਹਨ। ਭਾਈ ਸਾਹਿਬ ਨੇ ਅਨੁਭਵ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜਿੱਥੇ ਗੁਰੂ ਸਾਹਿਬਾਨ ਦੇ ਅਧਿਆਤਮਿਕ ਰਹੱਸਵਾਦੀ ਅਨੁਭਵ ਦਾ ਵਿਸਮਾਦੀ ਉਲੇਖ ਹੈ, ਉੱਥੇ ਦਾਰਸ਼ਨਿਕ ਤੱਤਾਂ ਤੇ ਬੌਧਿਕ ਵਿਚਾਰਾਂ, ਸਮਾਜਿਕ ਤੇ ਰਾਜਨੀਤਿਕ ਦ੍ਰਿਸ਼ਟੀਆਂ ਦਾ ਸੰਕੇਤਕ ਚਿੰਨ੍ਹ ਵੀ ਹੈ।

ਇਸ ਚੇਤਨਤਾ ਦੇ ਫਲਸਰੂਪ ਭਾਈ ਸਾਹਿਬ ਦੀ ਗੁਰਬਾਣੀ ਵਿਆਖਿਆ ਤੇ ਸਿਰਜਣਾਤਮਿਕ ਕਾਰਜ ਵਿਚ ਪ੍ਰਬਲ ਆਤਮਿਕ ਜਿਗਿਆਸਾ, ਰਹੱਸਵਾਦੀ ਅਨੁਭਵ ਤੇ ਦਾਰਸ਼ਨਿਕ ਬੌਧਿਕ ਚਿੰਤਨ ਦਾ ਸਮਾਵੇਸ਼ ਹੋਇਆ ਮਿਲਦਾ ਹੈ।

ਭਾਈ ਵੀਰ ਸਿੰਘ ਨੇ ਗੁਰਮਤਿ ਦੇ ਧਰਮ ਦੇ ਆਧਾਰ 'ਤੇ ਇਹ ਸਿਧਾਂਤ ਮੰਨੇ ਹਨ:-

ੳ. ਪੂਜਾ ਯੋਗ ਕੇਵਲ ਅਕਾਲ ਪੁਰਖ ਹੈ।

ਅ. ਉਸ ਅਕਾਲ ਪੁਰਖ ਵਿਚ ਪ੍ਰਤੀਤ ਰੱਖਣੀ ਹੈ।

ੲ. ਉਸ ਅਕਾਲ ਪੁਰਖ ਨੂੰ ਜਪ ਕੇ ਸਿਮਰਨ ਕਰਨਾ ਹੈ।

ਸ. ਉਸ ਅਕਾਲ ਪੁਰਖ ਵਿਚ ਧਿਆਨ ਲਗਾਉਣਾ ਹੈ।

ਹ. ਅਕਾਲ ਪੁਰਖ ਨੂੰ ਧਿਆਨ ਵਿਚ ਵਸਾ ਕੇ ਇਨ੍ਹਾਂ ਨੂੰ ਹਿਰਦੇ ਵਿਚ ਵਸਾ ਕੇ ਅਮਲੀ ਜੀਵਨ ਵਿਚ ਲਿਆਉਣਾ ਹੈ।

ਕ. ਪਾਪਾਂ 'ਤੇ ਬੁਰਾਈਆਂ ਤੋਂ ਬਚਣਾ ਹੈ।

ਖ. ਕਿਰਤ ਕਰਨੀ ਹੈ, ਮੰਗ ਕੇ ਉਦਰ ਪੂਰਤੀ ਨਹੀਂ ਕਰਨੀ।

ਗ. ਸਾਰੇ ਜੀਵਾਂ ਨੂੰ ਬਿਨਾ ਕਿਸੇ ਵਿਤਕਰੇ ਭਰਾਤਰੀ ਭਾਵ ਦੇਣਾ ਹੈ।

ਘ. ਜੋ ਮਿਲਦਾ ਹੈ, ਉਸ ਨੂੰ ਲੋੜਵੰਦਾਂ ਨਾਲ ਸਾਂਝਾ ਕਰਨਾ ਹੈ, ਦੁਖੀਆਂ ਦੀ ਸੇਵਾ ਕਰਨੀ ਹੈ ਅਤੇ ਦੂਜਿਆਂ ਦੇ ਦੁੱਖਾਂ ਤੇ ਕਸ਼ਟਾਂ ਨੂੰ ਘਟਾਉਣ ਲਈ ਪਰਉਪਕਾਰ ਵਾਲੀ ਬਿਰਤੀ ਦਾ ਧਾਰਨੀ ਹੋਣਾ ਹੈ।

ਭਾਈ ਸਾਹਿਬ ਨੇ ਸਭ ਤੋਂ ਪਹਿਲਾ ਕਰਤਵ ਗੁਰੂ-ਸ਼ਬਦ ਦੀ ਵਿਆਖਿਆ ਨੂੰ ਬਣਾਇਆ ਸੀ। ਉਨ੍ਹਾਂ ਨੇ ਜੋ ਗੁਰਮਤਿ ਨਿਰਣੈ ਕੀਤੇ ਸਨ, ਇਹ ਉਨ੍ਹਾਂ ਦੇ ਗੁਰਬਾਣੀ ਦੇ ਟੀਕਿਆਂ ਅਤੇ ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਜਿਸ ਦਾ ਕਾਰਜ ਉਨ੍ਹਾਂ ਦੇ ਅਕਾਲ ਚਲਾਣੇ ਤਕ ਕੇਵਲ ੬੦੭ ਪੰਨਿਆਂ ਤਕ ਹੀ ਹੋ ਸਕਿਆ ਸੀ) ਤੇ ਹੋਰ ਸਿਰਜਣਾਤਮਿਕਤਾ ਵਿਚ ਵਿਦਮਾਨ ਸਨ। ਉਨ੍ਹਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਗੁਰ-ਸ਼ਬਦ ਦੀ ਵਿਆਖਿਆ ਨੂੰ ਉਦਾਸੀਆਂ, ਨਿਰਮਲਿਆਂ ਤੇ ਗਿਆਨੀ ਸੰਪਰਦਾ ਤੋਂ ਅੱਗੇ ਖੜ੍ਹ ਕੇ, ਪੁਰਾਤਨਵਾਦੀ ਰੁਚੀਆਂ ਦਾ ਤਿਆਗ ਕਰ ਕੇ ਤੇ ਪੌਰਾਣਿਕ ਢੰਗ ਦੀ ਚੇਤਨਾ ਤੋਂ ਉੱਤੇ ਉੱਠ ਕੇ ਸਿੱਖ ਸਿਧਾਂਤਾਂ ਦੇ ਸੰਕਲਪਾਂ ਤੇ ਹੋਰ ਬਾਣੀ ਦੀ ਜੋ ਵਿਆਖਿਆ ਕੀਤੀ ਹੈ, ਉਹ ਸਿੰਘ ਸਭਾਈ ਧਾਰਨਾਵਾਂ ਦੀ ਅਨੁਸਾਰੀ ਹੋ ਕੇ ਵੱਖਰੀ ਹੀ ਤਰ੍ਹਾਂ ਦੀ ਹੈ। ਉਨ੍ਹਾਂ ਦੀ ਗੁਰਮਤਿ ਵਿਆਖਿਆ ਦਾ ਕਾਰਜ ਗੁਰਬਾਣੀ ਦੀ ਡੂੰਘੀ ਪਕੜ ਦਾ ਪਰਿਚਾਇਕ ਹੈ। ਉਨ੍ਹਾਂ ਦੇ ਇਸ ਕੰਮ ਨਾਲ ਗੁਰਮਤਿ ਵਿਆਖਿਆ ਦੀ ਇਕ ਨਵੀਂ ਪਰੰਪਰਾ ਤੁਰੀ ਹੈ।

ਭਾਈ ਸਾਹਿਬ ਦੀ ਕਾਰਜ-ਸੂਚੀ ਅਨੁਸਾਰ ਹੀ ਉਨ੍ਹਾਂ ਦੀ ਪ੍ਰੇਰਨਾ ਨਾਲ ੧੮੯੪ ਈ. ਵਿਚ ਖਾਲਸਾ ਟ੍ਰੈਕਟ ਸੋਸਾਇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਦੋ-ਹਫਤੀਏ ਟ੍ਰੈਕਟਾਂ 'ਨਿਰਗੁਣਿਆਰਾ' ਅਤੇ ੧੮੯੯ ਈ. ਉਨ੍ਹਾਂ ਦੁਆਰਾ ਸੰਚਾਲਿਤ 'ਖਾਲਸਾ ਸਮਾਚਾਰ' ਸਪਤਾਹਿਕ ਸ਼ੁਰੂ ਹੋਇਆ। ਇਨ੍ਹਾਂ ਦੁਆਰਾ ਗੁਰਬਾਣੀ ਪ੍ਰਚਾਰ, ਗੁਰਮਤਿ ਵਿਚਾਰ, ਆਤਮ ਉਧਾਰ, ਮਨਮਤ ਪ੍ਰਹਾਰ ਤੇ ਭਾਈਚਾਰਕ ਸੁਧਾਰ ਦਾ ਕੰਮ ਲਗਾਤਾਰਤਾ ਨਾਲ ਸ਼ੁਰੂ ਹੋ ਗਿਆ। ਕੁਝ ਸਮੇਂ ਵਿਚ ਹੀ ਉਨ੍ਹਾਂ ਨੇ ਇਸ ਟ੍ਰੈਕਟ ਤੇ ਅਖ਼ਬਾਰ ਲੜੀ ਨੂੰ ਆਪਣੇ ਵਿਚਾਰਾਂ ਦੁਆਰਾ ਸਿੱਖ ਸਿਧਾਂਤਾਂ ਤੇ ਸਿੱਖ ਆਦਰਸ਼ਾਂ ਦੀ ਇਕ ਮੂੰਹ-ਬੋਲਦੀ ਤਸਵੀਰ ਬਣਾ ਦਿੱਤਾ। ਇਨ੍ਹਾਂ ਵਿਚ ਉਨ੍ਹਾਂ ਨੂੰ ਕਈ ਵਾਰ ਬੜੇ ਵੱਡੇ-ਵੱਡੇ ਸ਼ਾਸਤ੍ਰਾਰਥਾਂ ਵਿਚ ਵੀ ਹਿੱਸਾ ਲੈਣਾ ਪਿਆ। ਈਸਾਈਆਂ, ਮਿਰਜਾਈਆਂ, ਆਰੀਆਂ ਸਮਾਜੀਆਂ ਤੇ ਹੋਰ ਅਨਮਤੀਆਂ ਨਾਲ ਭਰਵੀਂ ਤੇ ਡਟਵੀਂ ਚਰਚਾ ਨਾਲ ਟੱਕਰ ਵੀ ਲੈਣੀ ਪਈ, ਪਰ ਉਹ ਜੋਸ਼-ਭਰੇ ਸਮਿਆਂ ਵਿਚ ਵੀ ਇੱਧਰ-ਉੱਧਰ ਨਾ ਹੋਏ। ਸਿੱਖ ਧਰਮ ਉੱਤੇ ਜਿਹੜੇ ਪਾਸਿਓਂ ਵੀ ਕੋਈ ਵਾਰ ਹੋਇਆ, ਉਸ ਦੇ ਅੱਗੇ ਉਹ ਆਪਣੀ ਉਕਤੀ, ਯੁਕਤੀ ਅਤੇ ਖੋਜ-ਵਿਚਾਰ ਦੀ ਮਦਦ ਨਾਲ ਢਾਲ ਬਣੇ, ਪਰ ਵਿਚਾਰਾਂ ਦੀ ਚਰਚਾ ਨੂੰ ਦੁਸ਼ਮਣੀ ਦੇ ਢੰਗ ਨਾਲ ਕਦੇ ਵੀ ਪੇਸ਼ ਨਹੀਂ ਕੀਤਾ। ਇਸ ਟ੍ਰੈਕਟ ਤੇ ਸਪਤਾਹਿਕ ਲੜੀ ਨੇ ਅੱਧੀ ਸਦੀ ਤੋਂ ਵੱਧ ਸਮੇਂ ਤਕ ਸਿੱਖ ਵਿਚਾਰਧਾਰਾ ਨੂੰ ਕਾਫੀ ਪ੍ਰਭਾਵਿਤ ਕੀਤਾ। 'ਖਾਲਸਾ ਸਮਾਚਾਰ' ਉਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਅਦ ਵੀ ਲਗਾਤਾਰ ਪ੍ਰਕਾਸ਼ਿਤ ਹੋ ਰਿਹਾ ਹੈ।

ਭਾਈ ਸਾਹਿਬ ਨੇ ੧੮੯੮ ਈ. ਵਿਚ 'ਸੁੰਦਰੀ', ੧੮੯੯ ਈ. ਵਿਚ 'ਬਿਜੈ

ਸਿੰਘ' ਤੇ ੧੯੦੦ ਈ. ਵਿਚ 'ਸਤਵੰਤ ਕੌਰ' ਦੀ ਨਵੀਂ ਨਾਵਲ-ਵਿਧਾ ਲੜੀ ਵਿਚ ੧੭੨੯ ਈ. ਤੋਂ ੧੭੬੨ ਈ. ਤਕ ਦੇ ਸਿੱਖ-ਮੁਗ਼ਲ ਸੰਘਰਸ਼ ਦੇ ਇਤਿਹਾਸਿਕ-ਕਾਲ ਦੇ ਪਿਛੋਕੜ ਵਿਚ ਸਿੰਘਾਂ ਦੀਆਂ ਕੁਰਬਾਨੀਆਂ, ਧਰਮ ਪਿੱਛੇ ਅਸਹਿ ਕਸ਼ਟ ਸਹਾਰਨ ਦੇ ਵੇਰਵੇ, ਸਿੱਖੀ ਦੇ ਅਸੂਲਾਂ ਵਿਚ ਖਾਲਸੇ ਦੀ ਦ੍ਰਿੜ੍ਹਤਾ, ਪੁਰਾਣੇ ਸਿੰਘਾਂ ਦਾ ਆਪਸੀ ਪਿਆਰ-ਸਤਿਕਾਰ ਨੂੰ ਪ੍ਰਗਟਾਉਂਦਿਆਂ, ਇਤਿਹਾਸਿਕ ਘਟਨਾਵਾਂ ਨੂੰ ਜੀਉਂਦਾ ਸਾਕਾਰ ਕੀਤਾ ਹੈ। ਇਸ ਪਿਛੋਕੜ ਵਿਚ ਆਪਣੀ ਸਮਕਾਲੀ ਸਥਿਤੀ ਵਿਚ ਸਿੱਖਾਂ ਦੇ ਧਾਰਮਿਕ, ਭਾਈਚਾਰਕ, ਸਮਾਜਿਕ ਤੇ ਰਾਜਨੀਤਿਕ ਸੁਧਾਰ ਲਈ ਰਾਹ ਸੁਝਾਇਆ ਹੈ ਅਤੇ ਸਿੱਖੀ ਦੇ ਨਿਘਾਰ 'ਤੇ ਚੋਟ ਲਾ ਕੇ ਸਿੱਖੀ ਦੇ ਮੁੱਲਾਂ (ਕਦਰਾਂ-ਕੀਮਤਾਂ) ਨੂੰ ਸਮਝਾਉਣ ਦਾ ਯਤਨ ਕੀਤਾ ਹੈ। ਉਨ੍ਹਾਂ ਆਪਣੇ ਚੌਥੇ ਨਾਵਲ 'ਬਾਬਾ ਨੌਧ ਸਿੰਘ' (੧੯੦੭ ਈ.) ਵਿਚ ਆਪਣੇ ਸਮਕਾਲੀਨ ਸਮੇਂ ਵਿਚ ਨੈਤਿਕ ਅਵਸਥਾ ਦੀ ਗਿਰਾਵਟ, ਅੰਗਰੇਜ਼ੀ ਸੱਭਿਆਚਾਰ ਦੇ ਅੰਤਰ-ਵਿਰੋਧਾਂ, ਸਮਕਾਲੀ ਧਾਰਮਿਕ ਪੁਨਰ-ਜਾਗ੍ਰਿਤੀ ਦੀਆਂ ਲਹਿਰਾਂ ਦੇ ਵਿਖਾਦ (ਵਿਰੋਧ) ਅਤੇ ਅੰਗਰੇਜ਼ਾਂ ਦੀ ਗ਼ੁਲਾਮੀ ਵਿਚ ਰਾਜਸੀ ਦਸ਼ਾ ਦੀ ਗ਼ੁਲਾਮੀ ਵਾਲੀ ਸਥਿਤੀ ਨੂੰ ਉਜਾਗਰ ਕੀਤਾ ਹੈ। ਇਸ ਦੇ ਨਾਲ ਹੀ ਇਸ ਪਿਛੋਕੜ ਵਿਚ ਗੁਰਬਾਣੀ ਤੇ ਸਿੱਖੀ ਦੀ ਵਿਚਾਰਧਾਰਾ ਦੀ ਪ੍ਰਤਿਸ਼ਠਾ ਅਤੇ ਉਤਮਤਾ ਨੂੰ ਸਥਾਪਿਤ ਕੀਤਾ ਹੈ। ਭਾਈ ਸਾਹਿਬ ਨੇ ਇੱਕੋ ਨਾਟਕ 'ਰਾਜਾ ਲਖਦਾਤਾ ਸਿੰਘ' (੧੯੧੦ ਈ.) ਨਾਲ ਪੰਜਾਬੀ ਨਾਟਕ ਪਰੰਪਰਾ ਦਾ ਮੁੱਢ ਬੱਝਾ ਹੈ। ਇਸ ਨਾਟਕ ਦੇ ਮੁੱਖ ਸ਼ਬਦ ਵਿਚ ਭਾਈ ਸਾਹਿਬ ਨੇ ਲਿਖਿਆ ਹੈ: "ਸਿੱਖਾਂ ਦੀ ਹਾਲਤ ਜਿਸ ਉਚਾਈ 'ਤੇ ਸੀ, ਇਸ ਤੋਂ ਹੇਠਾਂ ਆ ਕੇ ਅੱਠ-ਅੱਠ ਹੰਝੂ ਢੁਆਣ ਵਾਲੀ ਹੈ . . . ਪਰ ਇਸ ਦੀਆਂ ਝਾਕੀਆਂ ਰਾਹੀਂ ਸਿੱਖਾਂ ਦੀ ਮੌਜੂਦਾ ਦਸ਼ਾ ਦਾ ਹੂ-ਬ-ਹੂ ਦਰਸ਼ਨ ਕਰ ਕੇ ਸੁਧਾਰ ਦਾ ਨਕਸ਼ਾ ਦੇਣ ਦਾ ਪ੍ਰਯਤਨ ਕੀਤਾ ਹੈ।"

੧੯੦੦ ਈ. ਤੋਂ ਭਾਈ ਸਾਹਿਬ ਨੇ 'ਨਨਾਣ-ਭਰਜਾਈ ਦਾ ਸਿਖਿਆਦਾਇਕ ਵਾਰਤਾਲਾਪ', 'ਲਹਿਰਾਂ ਦੇ ਹਾਰ', 'ਮਟਕ ਹੁਲਾਰੇ', 'ਬਿਜਲੀਆਂ ਦੇ ਹਾਰ', 'ਪ੍ਰੀਤ ਵੀਣਾ', 'ਕੰਤ ਮਹੇਲੀ ਦਾ ਬਾਰਾਂਮਾਹਾ', 'ਮੇਰੇ ਸਾਈਆਂ ਜੀਓ' ਨਾਮੀ ਕਾਵਿ-ਪੁਸਤਕਾਂ ਅਤੇ ਮਹਾਂਕਾਵਿ 'ਰਾਣਾ ਸੂਰਤ ਸਿੰਘ' ਵਿਚ ਵੀ ਗੁਰੂ-ਚਿੰਤਨ ਅਤੇ ਗੁਰ-ਆਸ਼ਿਆਂ ਦੀ ਨਵੇਂ ਕਾਵਿ-ਰੂਪਾਂ ਵਿਚ ਮੌਲਿਕ ਢੰਗ ਨਾਲ ਵਿਆਖਿਆ ਨੂੰ ਇਕ ਨਵੇਂ ਮੁਹਾਂਦਰੇ ਵਿਚ ਪ੍ਰਗਟ ਕਰਨ ਦੀ ਜੁਗਤ ਨੂੰ ਅਪਣਾਇਆ ਹੈ। ਇਸ ਯਤਨ ਵਿਚ ਉਨ੍ਹਾਂ ਨੇ ਗੁਰਬਾਣੀ ਦੀ ਪਰਿਭਾਸ਼ਕ ਸ਼ਬਦਾਵਲੀ 'ਹਰਿ', 'ਰਾਮ', 'ਓਅੰਕਾਰ', 'ਨਾਮ', 'ਸ਼ਬਦ', 'ਹੁਕਮ', 'ਜਗਤ', 'ਆਤਮਾ', 'ਜੀਵ', 'ਕਰਮ', 'ਮੁਕਤੀ', 'ਵਿਗਾਸ', ਆਦਿ ਦੇ ਸਮਾਨਾਂਤਰ ਆਪਣੀ ਨਵੀਂ ਮੌਲਿਕ ਸ਼ਬਦਾਵਲੀ 'ਅਨੰਤ', 'ਰਸਦਾਤਾ', 'ਰਸ', 'ਛੁਹ', 'ਲਗਨ', 'ਵਰਜਿਤਵਾੜੀ', 'ਖੇੜਾ' ਆਦਿ ਦਾ ਪ੍ਰਯੋਗ ਸ਼ੁਰੂ ਕੀਤਾ ਜੋ ਕਾਫੀ ਮਕਬੂਲ ਹੋਇਆ ਹੈ ਅਤੇ ਗੁਰਬਾਣੀ ਦੇ ਆਸ਼ਿਆਂ ਨੂੰ ਨਵੇਂ ਅੰਦਾਜ਼ ਵਿਚ ਪੇਸ਼ ਕਰਨ ਕਰਕੇ ਪਾਠਕਾਂ ਨੂੰ ਕਾਫੀ ਮੁਤਾਸਿਰ ਕਰਨ ਦੇ ਸਮਰੱਥ ਹੋਇਆ ਹੈ।

ਭਾਈ ਸਾਹਿਬ ਨੇ ਆਪਣੇ ਕਾਵਿ ਵਿਚ ਗੰਭੀਰ, ਦਾਰਸ਼ਨਿਕ ਅਤੇ ਨੈਤਿਕ ਪ੍ਰਸ਼ਨਾਂ ਨੂੰ ਸਮਝਾਉਣ ਦਾ ਯਤਨ ਕੀਤਾ ਹੈ। ਉਨ੍ਹਾਂ ਮੁੱਖ ਰੂਪ ਵਿਚ ਦੋ ਪ੍ਰਸ਼ਨ ਉਠਾਏ ਹਨ: ਜੀਵਨ ਕੀ ਹੈ? ਅਤੇ ਜੀਵਨ ਦਾ ਉਦੇਸ਼ ਕੀ ਹੈ? ਇਸ ਉਦੇਸ਼ ਦੀ ਪ੍ਰਾਪਤੀ ਦੀ ਵਿਧੀ ਕਿਹੜੀ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਦਾਰਸ਼ਨਿਕ ਵਿਚਾਰ ਸਿੱਖ-ਸਿਧਾਂਤਾਂ ਦੇ ਚੌਖਟੇ ਵਿਚ ਹੀ ਵਿਚਰਦੇ ਸਨ। ਇਹ ਪ੍ਰਸ਼ਨ ਦਾਰਸ਼ਨਿਕ ਕਿਆਸਕਾਰੀ ਨਾਲ ਸੰਬੰਧਿਤ ਹਨ, ਜਿਨ੍ਹਾਂ ਨੂੰ ਸਮੁੱਚੇ ਵਿਸ਼ਵ ਦੀ ਹਕੀਕਤ ਦੇ ਪ੍ਰਸ਼ਨ ਨਾਲ ਜੋੜ ਕੇ ਸਮਝਣ ਦੀ ਲੋੜ ਹੁੰਦੀ ਹੈ। ਉਨ੍ਹਾਂ ਨੇ ਇਸ ਦਾ ਸੰਖੇਪ ਵਿਚ ਉੱਤਰ ਦਿੱਤਾ ਹੈ ਕਿ ਜੀਵਨ ਖੇੜਾ ਹੈ। ਇਸ ਪ੍ਰਸ਼ਨ ਦਾ ਆਧਾਰ ਜੀਵਨ ਹੀ ਹੋਂਦ ਹੈ, ਜਿਸ ਨੂੰ ਝੁਠਲਾਇਆ ਨਹੀਂ ਜਾ ਸਕਦਾ। ਜੀਵਨ ਦੀ ਪੂਰਨਤਾ ਇਕ ਖੇੜਾ ਹੈ। ਹਰ ਅਧੂਰਾ ਜੀਵਨ ਆਪਣੇ ਵਿਚ ਸ਼ਕਤੀ ਰੱਖਦਾ ਹੈ; ਪੂਰਨਤਾ ਦੇ ਖੇੜੇ ਵਿਚ ਖਿੜ ਪੈਣ ਦੀ ਤੇ ਇੰਞ ਖੁਸ਼ੀਆਂ ਦੇ ਸੋਮੇਂ ਵਾਂਗ ਫੁੱਟ ਪੈਣ ਦੀ:

*ਅੰਦਰ ਫੁੱਟ ਪਿਆ ਜਿਉਂ ਸੋਮਾ, ਕੜ ਖੁਸ਼ੀਆਂ ਦਾ ਫੁਟਿਆ*
*ਹੁਸਨ ਅੰਦਰੋਂ ਅੰਦਰਲੇ ਦਾ, ਚਸ਼ਮੇ ਜਿਉਂ ਫਟ ਫੁਟਿਆ।*
*ਕਿੱਥੇ ਹੈ ਉਹ ਪੁਛਣ ਵਾਲੀ? ਏ ਜੀਵਨ ਕੀ ਹੈ?*
*ਖੇੜੇ ਖੇੜ ਲਈ ਹੈ ਸਾਰੀ, ਕੀ ਦੇਹੀ ਕੀ ਜੀ ਹੈ।*
*ਖੇੜਾ ਹੈ ਹੁਣ ਆਪ ਹੈ ਰਹੀ, ਖੇੜਾ ਜੀਵਨ ਖੇੜਾ।*

*(ਜੀਵਨ ਕੀ ਹੈ, ਲਹਿਰਾਂ ਦੇ ਹਾਰ, ਪੰਨਾ ੫੧)*

ਭਾਈ ਸਾਹਿਬ ਨੇ ਖੇੜੇ ਨੂੰ ਦੇਹਾਂ ਨਾਲ ਜੋੜਿਆ ਹੈ। ਗ਼ੁਲਾਬ ਦਾ ਫੁੱਲ ਆਪਣੀਆਂ ਸਾਰੀਆਂ ਤਾਕਤਾਂ ਨੂੰ ਇਕਾਗਰ ਕਰ ਕੇ ਸ਼ਗੂਫੇ ਦੇ ਰੂਪ ਵਿਚ ਖਿੜਦਾ ਤਾਂ ਉਹ ਕਿਸੇ ਖੁਸ਼ਬੋ ਦੀ ਖਾਤਰ। ਉਹ ਫੁੱਲ ਜੋ ਆਪਣੇ ਆਪ ਵਿਚ ਖੁਸ਼ਬੋ ਪੈਦਾ ਕਰ ਲੈਂਦਾ ਹੈ, ਉਹ ਕਿਸੇ ਵੱਡੇ ਦਾਇਰੇ ਵਿਚ ਮਾਹਿਕ ਮਚਾਉਣ ਦੇ ਪਰਉਪਕਾਰ ਦਾ ਜ਼ਰੀਆ ਹੋ ਜਾਂਦਾ ਹੈ। ਖੇੜਾ ਵਿਕਾਸ ਨਾਲ ਜੁੜਿਆ ਹੋਇਆ ਹੈ। 'ਰਾਣਾ ਸੂਰਤ ਸਿੰਘ' ਮਹਾਂਕਾਵਿ ਦੇ ਪੰਜ ਖੰਡਾਂ ਦੀ ਸ਼ਬਦਾਵਲੀ "ਤਿਥੈ ਹੋਰੁ ਨ ਕੋਈ ਹੋਰੁ" ਕਰਮ ਖੰਡ ਵਿਚ ਹੀ ਲੈ ਜਾਂਦੀ ਹੈ, ਜਿੱਥੇ ਸਾਧਕ ਲਈ ਉੱਚ ਅਵਸਥਾ ਦੀ ਪ੍ਰਾਪਤੀ ਤੋਂ ਬਾਅਦ ਸੰਸਾਰ ਵਿਚ ਸੇਵਾ ਤੇ ਪਰਉਪਕਾਰ ਲਈ ਆਪਣੇ ਸੁੱਖ ਤੇ ਹਿੱਤਾਂ ਨੂੰ ਵਾਰ ਦੇਣਾ ਸੁਭਾਵਿਕ ਗੁਣ ਹੋ ਜਾਂਦਾ ਹੈ। ਗੁਰਬਾਣੀ ਵਿਚਲੇ ਸ਼ਬਦਾਂ "ਨਾਨਕ ਭਗਤਾ ਸਦਾ ਵਿਗਾਸੁ" ਸਿਧਾਂਤ ਦੇ ਸਮਰੂਪ ਇਹ ਸ਼ਬਦ ਖੇੜਾ ਹੈ।

ਭਾਈ ਸਾਹਿਬ ਨੂੰ ਹਿੰਦੁਸਤਾਨ ਦੀ ਗ਼ੁਲਾਮੀ ਨੇ ਅੰਦਰੋਂ ਡੂੰਘਾ ਪੀੜਤ ਕੀਤਾ ਹੋਇਆ ਸੀ। ਉਹ 'ਸੁਹਣੇ ਪਿੰਜਰੇ' ਦੀ ਸਲਾਹੁਣਾ ਕਰਨ ਵਾਲੇ ਨੂੰ ਵੰਗਾਰ ਕੇ ਕਹਿੰਦੇ ਹਨ ਕਿ ਪਿੰਜਰੇ ਵਿਚ ਆ ਕੇ ਵੇਖ ਕਿੰਨਾ ਕੁ ਮਨਮੋਹਣਾ ਹੈ। ਉਹ ਅਜ਼ਾਦੀ ਨੂੰ ਰੱਬ ਦੀ ਦਾਤ ਕਹਿੰਦੇ ਹਨ ਤੇ ਪ੍ਰਾਥਨਾ ਕਰਦੇ ਹਨ ਕਿ 'ਖੁਲ੍ਹ ਨਾ ਸਾਡੀ ਕਦੇ ਮਰੇ' ਦੂਜੇ ਦੇ ਵੱਸ ਪੈ ਕੇ ਮਨ ਦੀ ਮੌਜ ਜਾਂਦੀ ਰਹਿੰਦੀ ਹੈ, ਮੌਜ ਨਾ ਰਹੀ ਤਾਂ ਖੇੜਾ ਖੁਸ ਗਿਆ। ਖੇੜਾ ਨਹੀਂ

ਤਾਂ ਜੀਵਨ ਕੀ ਹੈ? ਪਿੰਜਰੇ ਵਿਚ ਪਿਆ ਤੋਤਾ ਤਾਂ ਅਰਦਾਸ ਕਰਦਾ ਹੈ ਕਿ, ਹੇ ਪ੍ਰਭੂ! ਮੈਨੂੰ ਬੇਸ਼ਕ ਗੁਣਾਂ ਤੋਂ ਸੱਖਣਾ ਰਹਿਣ ਦੇ, ਪਰ ਉਹ ਅਕਲ ਉਹ ਵਿੱਦਿਆ, ਉਹ ਸੱਭਿਅਤਾ ਤੇ ਉਹ ਤਹਿਜ਼ੀਬ ਸਾਨੂੰ ਨਾ ਸਿਖਾਈਂ ਜੋ ਜਾਲ ਵਿਛਾਣ, ਪਿੰਜਰੇ ਘੜਨ ਤੇ ਕੈਦ ਵਿਚ ਪਾਉਣ ਦੀ ਕਾਬਲੀਅਤ ਦੇਵੇ। 'ਖੁਲ ਖੋਹਣ ਤੇ ਖੁਲ ਵੇਚਣ ਦੀ ਜਾਚ ਦੋਵੇਂ ਤ੍ਰਿਸਕਾਰ ਦੇ ਪਾਤਰ ਹਨ। ਕਿਤਨੀ ਗਹਿਰੀ ਚੋਟ ਹੈ, ਅੰਗਰੇਜ਼ੀ ਰਾਜ ਦੀ ਗ਼ੁਲਾਮੀ ਉੱਤੇ, ਜਿਸ ਹੇਠ ਦੇਸ਼ ਨਪੀੜਿਆ ਜਾ ਰਿਹਾ ਸੀ।

ਭਾਈ ਸਾਹਿਬ ਨੇ 'ਗੁਰੂ ਨਾਨਕ ਚਮਤਕਾਰ', 'ਸ੍ਰੀ ਕਲਗੀਧਰ ਚਮਤਕਾਰ', 'ਅਸ਼ਟ ਗੁਰੂ ਚਮਤਕਾਰ' ਵਿਚ ਦਸ ਗੁਰੂ ਸਾਹਿਬਾਨ ਬਾਰੇ ਵਿਸਤ੍ਰਿਤ ਰੂਪ ਵਿਚ ਜਾਣਕਾਰੀ ਦਿੱਤੀ ਹੈ। ਉਨ੍ਹਾਂ ਨੇ 'ਅਸ਼ਟ ਗੁਰੂ ਚਮਤਕਾਰ' ਬਾਰੇ ਲਿਖਿਆ ਹੈ ਕਿ ਇਹ ਨਿਰਾ ਗੁਰ-ਇਤਿਹਾਸ ਨਹੀਂ, ਪਰ ਇਤਿਹਾਸ ਦੀ ਬੋਲੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਹੈ ਜੋ ਭਾਵ ਉਪਦੇਸ਼ ਅਤੇ ਉੱਚ-ਜੀਵਨ ਦੇ ਆਦਰਸ਼ ਇਸ ਇਲਹਾਮ (ਪੋਥੀ ਪਰਮੇਸਰ ਦਾ ਥਾਨੁ) ਵਿਚ ਹੈ, ਉਹ ਐਥੇ ਐਉਂ ਆਏ ਹਨ ਕਿ ਉਹ ਅਮਲੀ ਜੀਵਨ ਬਸਰ ਕਰਨ ਲਈ ਪੂਰਨੇ ਹੋਣ, 'ਸ੍ਰੀ ਕਲਗੀਧਰ ਚਮਤਕਾਰ' ਦੀ ਭੂਮਿਕਾ ਵਿਚ ਉਹ ਲਿਖਦੇ ਹਨ: "ਫ਼ਿਲਾਸਫ਼ੀਆਂ ਤੇ ਗਿਆਨ ਸੰਸਾਰ ਵਿਚ ਚਿਰੋਕਣੇ ਹਨ। ਹਿੰਦੁਸਤਾਨ ਵਿਚ ਉਪਨਿਸ਼ਦ ਤੇ ਛੀਏ ਦਰਸ਼ਨ ਵੀ ਸਨ। ਪੰਡਿਤ, ਸੰਨਿਆਸੀ ਤੇ ਸਿੱਧ ਅਖਵਾਉਣ ਵਾਲੇ ਜੋਗੀ ਜੰਗਮ ਵੀ ਸਨ। ਸਭ ਕੁਝ ਸੀ, ਪਰ ਜੀਵਨ ਨਹੀਂ ਸੀ। ਗੱਲਾਂ ਤੇ ਕਥਾ ਦੀ ਦਿਮਾਗੀ ਦੌੜ ਹੀ ਰਹਿ ਗਈ ਸੀ, ਕਰਨੀ ਤੇ ਅਮਲ ਟੁੱਟ ਗਏ ਸਨ। ਗੁਰੂ ਸਾਹਿਬ ਨੇ ਫੋਕੀ ਮਸਲੇਬਾਜ਼ੀ ਨਹੀਂ ਸਿਖਾਈ, ਪਰ ਮੁਰਦਾ ਸਰੀਰਾਂ ਵਿਚ ਜੀਵਨ ਦਾ ਆਪੇ ਚਾਨਣਾ ਕਰ ਦਿੱਤਾ ਤੇ ਆਤਮ-ਜੀਵਨ ਦੀ ਰੌਂ ਲਾ ਦਿੱਤੀ। . . . ਉੱਚਾ ਜੀਵਨ ਹਉਂ ਤੋਂ ਆਤਮਾ ਦਾ ਛੁਟਣਾ ਹੈ, ਸੁਤੰਤਰ ਹੋਣਾ ਹੈ। ਸੁਤੰਤਰ ਹੋ ਕੇ ਆਪਣੇ ਆਪ ਵਿਚ ਅਨੰਦ ਹੈ ਤੇ ਅਨੰਦ ਸਵਰੂਪ ਵਾਹਿਗੁਰੂ ਨਾਲ ਸੰਯੋਗੀ, ਉੱਜਲ ਪ੍ਰੇਮ ਵਿਚ ਪ੍ਰੇਮ ਸਰੂਪ ਹੋਣਾ ਹੈ। ਗੁਰੂ ਸਾਹਿਬਾਨ ਕਦੇ ਬਦੀ ਨਾਲ ਵਟਾਂਦਰਾ ਜਾਂ ਸਾਲਸੀ ਨਹੀਂ ਕੀਤੀ। ਕਦੇ ਕਿਸੇ ਅੱਗੇ ਝੁਕੇ ਨਹੀਂ, ਪਰ ਕਦੇ ਕਦੇ ਕਿਸੇ ਦੇ ਹਿਰਦੇ ਵਿਚ ਅਸੁਰੀ ਭਾਵ ਆਪਣੇ ਪ੍ਰਭਾਵ ਨਾਲ ਨਹੀਂ ਉਪਜਾਣ ਦਿੱਤੇ। ਭੈਅ ਦੇਣਾ ਤੇ ਭੈਅ ਖਾਣਾ ਦੋਵੇਂ ਆਸੁਰੀ ਭਾਵ ਹਨ . . . ਉਨ੍ਹਾਂ ਤਲਵਾਰ ਪਕੜਨ ਦਾ, ਪ੍ਰੇਮ ਨਾਲ ਸਮਝਾਉਣ ਦਾ ਅਤੇ ਮਾਨਸਿਕ ਤੇ ਆਤਮਿਕ ਉੱਚੇ ਖਿਆਲ ਦਰਸਾਅ ਕੇ ਦਰੁਸਤੀ ਦਾ ਕੰਮ ਕੀਤਾ ਹੈ। . . . ਸਾਰੇ ਚੰਗੇ ਲੋਕ ਧਰਮ ਧਾਰ ਕੇ ਤੇ ਧਰਮ ਕੇਵਲ ਤਿਆਗ ਵਿਚ ਸਮਝ ਕੇ ਬਣਾਂ ਨੂੰ ਤੁਰ ਜਾਂਦੇ ਸਨ, ਦੇਸ਼ ਨਿਤਾਣਾ ਹੋ ਤੁਰਕਾਂ ਦੇ ਵੱਸ ਪੈ ਗਿਆ . . . ਇਸ ਕਸ਼ਟ ਨੂੰ ਹਰਨਾ ਹੈ, ਨਾ ਧਰਮ ਨੂੰ ਰਾਜ ਦੇ ਪਿੱਛੇ ਲੱਗ ਕੇ, ਸਗੋਂ ਰਾਜਸੀ ਲੋਕਾਂ ਨੂੰ ਧਰਮੀ ਬਣਾ ਕੇ। ਐਸੇ ਜਾਗੇ ਤੇ ਰੌਸ਼ਨ ਮਨਾਂ ਦੇ ਜਗਤ ਵਿਚ ਰਹਿ ਕੇ ਗ੍ਰਿਹਸਤ ਧਰਮ, ਰਾਜ ਧਰਮ, ਨੀਤੀ ਧਰਮ ਵਿਚ ਜੀਉਣਾ ਜੀਵਨ ਹੈ। ਹਾਂ ਧਰਮ ਮੁੱਖ ਰੱਖਣਾ ਹੈ, ਖਾਲਸੇ ਦਾ ਤੇਜ ਧਰਮ ਦੀ ਨੀਂਹ ਹੈ।"

ਭਾਈ ਸਾਹਿਬ ਨੇ ਸਿੱਖ ਵਿਰਸੇ ਦੇ ਪੁਰਾਣੇ ਗ੍ਰੰਥਾਂ ਦੀ ਸੰਭਾਲ ਕਰ ਕੇ ਭਾਈ ਮਨੀ ਸਿੰਘ ਜੀ ਸ਼ਹੀਦ ਦੀ 'ਭਗਤ ਰਤਨਾਵਲੀ' ਜਾਂ 'ਸਿੱਖਾਂ ਦੀ ਭਗਤਮਾਲਾ' ਭਾਈ ਰਤਨ ਸਿੰਘ ਭੰਗੂ ਦਾ 'ਪ੍ਰਾਚੀਨ ਪੰਥ ਪ੍ਰਕਾਸ਼', 'ਪੁਰਾਤਨ ਜਨਮਸਾਖੀ', 'ਗੁਰ ਪ੍ਰਤਾਪ ਸੂਰਜ ਗ੍ਰੰਥ' (ਚੌਦਾਂ ਜਿਲਦਾਂ ਵਿਚ), ਭਾਈ ਨੰਦ ਲਾਲ ਜੀ ਦੀ ਫ਼ਾਰਸੀ ਰਚਨਾ 'ਤੌਸੀਫੋਸਨਾ' ਦਾ ਉੱਲਥਾ, 'ਕੱਬਿਤ ਭਾਈ ਗੁਰਦਾਸ ਜੀ' ਨੂੰ ਸੰਵਾਰ ਤੇ ਸੰਪਾਦਤ ਕਰ ਕੇ ਪ੍ਰਕਾਸ਼ਿਤ ਕਰਨ ਦੀ ਵਡਮੁੱਲੀ ਸੇਵਾ ਕੀਤੀ ਹੈ। ਇਨ੍ਹਾਂ ਗ੍ਰੰਥਾਂ ਵਿਚ ਜਿੱਥੇ ਕੋਈ ਅਸੰਗਤੀਆਂ ਸਨ, ਉਨ੍ਹਾਂ ਦਾ ਗੁਰਮਤਿ ਦੇ ਸਿੱਖ-ਸਿਧਾਂਤ ਦੀ ਰੋਸ਼ਨੀ ਵਿਚ ਨਿਤਾਰਾ ਕੀਤਾ ਹੈ।

ਭਾਈ ਸਾਹਿਬ ਦੀ ਵਿਸ਼ੇਸ਼ਤਾ ਰਹੀ ਹੈ ਕਿ ਉਨ੍ਹਾਂ ਆਪਣੇ ਸਮੇਂ ਦੇ ਧਾਰਮਿਕ ਵਖਰੇਵਿਆਂ ਦੇ ਮਾਹੌਲ ਵਿਚ ਪੰਜਾਬੀ ਪ੍ਰਤੀ ਉਦਾਸੀਨਤਾ ਵਾਲੇ ਰਵੱਈਏ ਨੂੰ ਵੇਖ ਕੇ ਪੰਜਾਬੀ ਨੂੰ ਆਪਣੀ ਸਾਰੀ ਸਿਰਜਣਾਤਮਿਕਤਾ ਵਿਚ ਅਪਣਾਇਆ, ਇਸ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰ ਕੇ ਪ੍ਰਫੁਲਿਤ ਕੀਤਾ ਅਤੇ ਲੋਕਾਂ ਵਿਚ ਮਕਬੂਲ ਬਣਾਇਆ। ਉਨ੍ਹਾਂ ਨੇ ਆਪ ਹੀ ਨਹੀਂ ਹੋਰ ਅਨੇਕ ਪ੍ਰਤੀਭਾਸ਼ੀਲ ਵਿਅਕਤੀਆਂ ਨੂੰ ਪੰਜਾਬੀ ਵਿਚ ਕਾਰਜ ਕਰਨ ਲਈ ਪ੍ਰੇਰਿਆ।

ਭਾਈ ਸਾਹਿਬ ਨੇ ਸਿੱਖੀ ਦੇ ਸੰਦੇਸ਼ ਦੀ ਵਿਆਖਿਆ ਨੂੰ ਆਪਣੀ ਸਿਰਜਣਾਤਮਿਕਤਾ ਦੁਆਰਾ ਉਜਾਗਰ ਕਰਨ ਤਕ ਹੀ ਮਹਿਦੂਦ ਨਹੀਂ ਕੀਤਾ ਬਲਕਿ ਉਨ੍ਹਾਂ ਇਸ ਵਿਚਾਰਧਾਰਾ ਦੇ ਪ੍ਰਚਾਰ ਲਈ ਪਿਛਲੀ ਸਦੀ ਦੀਆਂ ਸਭ ਸਿੱਖ ਸੰਸਥਾਇਕ ਸ਼ਕਤੀਆਂ ਨੂੰ ਉਭਾਰਨ ਵਿਚ ਬਹੁਤ ਵੱਡਾ ਹਿੱਸਾ ਪਾਇਆ ਸੀ। ਉਹ ਸਿੰਘ ਸਭਾ ਲਹਿਰ ਤੇ ਚੀਫ਼ ਖਾਲਸਾ ਦੀਵਾਨ ਸਿੱਖ ਨਵ-ਜਾਗ੍ਰਿਤੀ ਦੀਆਂ ਸੰਸਥਾਵਾਂ ਦੇ ਸੂਝਵਾਨ ਜਥੇਬੰਦਕ ਦੇ ਰੂਪ ਵਿਚ ਉਭਰੇ। ਇਨ੍ਹਾਂ ਜਥੇਬੰਦੀਆਂ ਦੁਆਰਾ ਸਿੱਖੀ ਦਾ ਪਾਸਾਰ, ਵਿੱਦਿਆ ਦਾ ਪ੍ਰਸਾਰ, ਲੋਕ-ਭਲਾਈ ਲਈ ਯਤੀਮਾਂ, ਬਿਰਧਾਂ, ਵਿਦਵਾਨਾਂ, ਸੂਰਮਿਆਂ ਤੇ ਲੋੜਵੰਦਾਂ ਲਈ ਚਲਾਏ ਆਸ਼ਰਮਾਂ ਲਈ ਠੋਸ ਯੋਗਦਾਨ ਪਾਇਆ ਸੀ।

ਭਾਈ ਸਾਹਿਬ ਦੇ ਗੁਰਮਤਿ ਚਿੰਤਨ ਦਾ ਸੰਦੇਸ਼ ਕੇਵਲ ਸਿੱਖਾਂ ਤਕ ਹੀ ਮਹਿਫੂਜ਼ ਨਹੀਂ, ਇਹ ਤਾਂ ਸਮੁੱਚੀ ਮਨੁੱਖਤਾ ਲਈ ਹੈ। ਉਨ੍ਹਾਂ ਦੇ ਗੁਰਮਤਿ ਚਿੰਤਨ ਦੀ ਵਿਆਖਿਆ ਨੇ ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰਸੀਪਲ ਜੋਧ ਸਿੰਘ, ਪ੍ਰੋ. ਪੂਰਨ ਸਿੰਘ, ਪ੍ਰਿੰ. ਤੇਜਾ ਸਿੰਘ ਜੀ, ਪ੍ਰਿੰ. ਸਾਹਿਬ ਸਿੰਘ ਆਦਿ ਬਹੁਤ ਪ੍ਰਭਾਵਿਤ ਕੀਤਾ ਅਤੇ ਇਨ੍ਹਾਂ ਵਿਦਵਾਨਾਂ ਅਤੇ ਸਿੱਖ ਚਿੰਤਕਾਂ ਨੇ ਆਪਣੇ ਗੁਰਮਤਿ ਵਿਆਖਿਆ ਦੇ ਕਾਰਜ ਨੂੰ ਹੋਰ ਅੱਗੇ ਤੋਰ ਕੇ ਸਿੱਖੀ ਦੀ ਭਰਵੀਂ ਸੇਵਾ ਕੀਤੀ।

**ਹਵਾਲੇ :**

੧. ਭਾਈ ਜੋਧ ਸਿੰਘ, ਭਾਈ ਵੀਰ ਸਿੰਘ ਤੇ ਸਿੰਘ ਸਭਾ ਲਹਿਰ, ਪੁਸਤਕ *ਭਾਈ ਵੀਰ ਸਿੰਘ ਜੀਵਨ, ਸਮਾਂ ਤੇ ਰਚਨਾ*, ਪੰਨਾ ੪੭

੨. ਡਾ. ਬਲਬੀਰ ਸਿੰਘ ਦਾ ਖੋਜ-ਪੱਤਰ ਭਾਈ ਵੀਰ ਸਿੰਘ, ਪੁਸਤਕ *The Punjab Past And Present* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੨।

# ਪ੍ਰੋਫ਼ੈਸਰ ਹਰਬੰਸ ਸਿੰਘ ਅਤੇ ਸਿੱਖ ਧਰਮ ਅਧਿਐਨ

*-ਡਾ. ਪਰਮਵੀਰ ਸਿੰਘ**

ਪ੍ਰੋਫ਼ੈਸਰ ਹਰਬੰਸ ਸਿੰਘ ਸਿੱਖ ਅਧਿਐਨ ਦੇ ਬਹੁਤ ਵੱਡੇ ਵਿਦਵਾਨ ਸਨ। ਜਿਸ ਸਿਰੜ ਅਤੇ ਸਿਦਕ ਸਦਕਾ ਇਨ੍ਹਾਂ ਨੇ ਅਕਾਦਮਿਕ ਜਗਤ ਵਿਚ ਆਪਣੀ ਪਛਾਣ ਬਣਾਈ ਹੈ, ਉਸ ਦੀ ਮਿਸਾਲ ਬਹੁਤ ਘੱਟ ਵੇਖਣ ਨੂੰ ਮਿਲਦੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਸਥਾਪਨਾ ਕਰਨ ਵਾਲੇ ਮੋਢੀਆਂ ਵਿਚ ਸ਼ਾਮਲ ਪ੍ਰੋ. ਹਰਬੰਸ ਸਿੰਘ ਭਾਵੇਂ ਕਿ ਪੰਜਾਬ ਦੇ ਪੇਂਡੂ ਅਤੇ ਪਛੜੇ ਹੋਏ ਇਲਾਕੇ ਨਾਲ ਸੰਬੰਧਿਤ ਸਨ ਪਰ ਆਪਣੀ ਮਿਹਨਤ ਅਤੇ ਲਗਨ ਸਦਕਾ ਇਨ੍ਹਾਂ ਨੇ ਸੰਸਾਰ-ਪ੍ਰਸਿੱਧ ਯੂਨੀਵਰਸਿਟੀਆਂ ਅਤੇ ਹੋਰਨਾਂ ਅਕਾਦਿਮਕ ਅਦਾਰਿਆਂ ਵਿਚ ਸਿੱਖ ਧਰਮ ਦੇ ਵਿਦਵਾਨ ਵਜੋਂ ਆਪਣੀ ਪਛਾਣ ਕਾਇਮ ਕੀਤੀ ਸੀ। ਪ੍ਰੋ. ਹਰਬੰਸ ਸਿੰਘ ਭਾਵੇਂ ਕਿ ਬਹੁਤ ਵੱਡੇ ਵਿਦਵਾਨ ਵਜੋਂ ਪ੍ਰਸਿੱਧੀ ਪ੍ਰਾਪਤ ਕਰ ਗਏ ਸਨ ਪਰੰਤੂ ਉਹ ਹਮੇਸ਼ਾਂ ਆਪਣੇ ਪਿੰਡ ਦੀ ਮਿੱਟੀ ਨਾਲ ਜੁੜੇ ਰਹਿਣਾ ਚਾਹੁੰਦੇ ਸਨ। ਕੋਠਾ ਗੁਰੂ ਨਾਲ ਸੰਬੰਧਿਤ ਆਪਣੇ ਇਕ ਲੇਖ ਵਿਚ ਪਿੰਡ ਦੀਆਂ ਯਾਦਾਂ ਸਾਂਝੀਆਂ ਕਰਦੇ ਹੋਏ ਉਹ ਲਿਖਦੇ ਹਨ— "ਕੋਠਾ ਗੁਰੂ ਮੇਰੇ ਦਿਲ ਨੂੰ ਜੋ ਨਿਆਰੀ ਧੂ ਪਾਉਂਦਾ ਸੀ, ਉਹ ਮੈਂ ਅੱਜ ਤਕ ਕਿਧਰੋਂ ਹੋਰ ਮਹਿਸੂਸ ਨਹੀਂ ਕੀਤੀ— ਨਾ ਪਟਿਆਲੇ, ਨਾ ਲੰਡਨ, ਨਾ ਵਾਸ਼ਿੰਗਟਨ, ਨਾ ਰੈਸਟਨ।... ਮੇਰਾ ਜਨਮ ਕੋਠਾ ਗੁਰੂ ਦਾ ਹੀ ਹੈ। ਬਚਪਨ ਸਾਰਾ ਜਾਂ ਇਉਂ ਕਹਿ ਲਵੋ ਕਿ ਇਸ ਦਾ ਬਹੁਤ ਸਾਰਾ ਹਿੱਸਾ, ਜਦ ਮੈਂ ਪਿਤਾ ਜੀ ਪਾਸ ਫ਼ਿਰੋਜ਼ਪੁਰ ਜਾਂ ਸ੍ਰੀ ਮੁਕਤਸਰ ਸਾਹਿਬ ਵਿਚ ਨਹੀਂ ਸਾਂ ਹੁੰਦਾ, ਕੋਠਾ ਗੁਰੂ ਹੀ ਲੰਘਿਆ। ਇਹੀ ਕੋਠਾ ਗੁਰੂ ਵਾਲੇ ਦਿਨ ਮੇਰੇ ਸਭ ਤੋਂ ਵੱਧ ਲਾਡਲੇ, ਪਿਆਰੇ ਦਿਨ ਸਨ . . . ਖ਼ੁਸ਼ੀਆਂ ਨਾਲ ਲੱਦੇ, ਮਹਿਕਾਂ ਖਲੇਰਦੇ।"

੬ ਮਾਰਚ, ੧੯੨੧ ਈ. ਨੂੰ ਸ੍ਰੀ ਰਾਮ ਲਾਲ ਉੱਪਲ ਅਤੇ ਮਾਤਾ ਰੂਪ ਕੌਰ ਦੇ ਘਰ ਬਠਿੰਡਾ ਜ਼ਿਲ੍ਹੇ ਦੇ ਪਿੰਡ ਕੋਠਾ ਗੁਰੂ ਵਿਖੇ ਇਨ੍ਹਾਂ ਦਾ ਜਨਮ ਹੋਇਆ। ਪਿੰਡ ਵਿੱਚੋਂ ਮੁੱਢਲੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਗੌਰਮਿੰਟ ਹਾਈ ਸਕੂਲ, ਸ੍ਰੀ ਮੁਕਤਸਰ ਸਾਹਿਬ ਤੋਂ ਦਸਵੀਂ ਪਾਸ ਕੀਤੀ। ਉਚੇਰੀ ਵਿੱਦਿਆ ਪ੍ਰਾਪਤ ਕਰਨ ਲਈ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦਾਖ਼ਲਾ ਲੈ ਲਿਆ। ੧੯੪੩ ਈ. ਵਿਚ ਉੱਥੋਂ ਅੰਗਰੇਜ਼ੀ ਦੀ ਐਮ.ਏ. ਕਰ ਕੇ ਪਹਿਲਾਂ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਫਿਰ ੧੯੪੪ ਈ. ਵਿਚ ਬ੍ਰਿਜਿੰਦਰਾ ਕਾਲਜ, ਫ਼ਰੀਦਕੋਟ ਵਿਖੇ ਅੰਗਰੇਜ਼ੀ ਵਿਭਾਗ ਦੇ ਮੁਖੀ ਨਿਯੁਕਤ ਹੋ ਗਏ। ਇਸੇ ਸਾਲ ਇਨ੍ਹਾਂ ਦਾ ਵਿਆਹ ਬੀਬੀ ਕੈਲਾਸ਼ ਕੌਰ ਨਾਲ ਹੋਇਆ ਜਿਸ ਤੋਂ ਦੋ ਬੱਚਿਆਂ— ਸ. ਨ੍ਰਿਪਿੰਦਰ ਸਿੰਘ ਅਤੇ ਬੀਬੀ ਨਿੱਕੀ ਗੁਨਿੰਦਰ ਕੌਰ ਦਾ ਜਨਮ ਹੋਇਆ। ਗ੍ਰਿਹਸਤੀ ਜੀਵਨ ਦੀਆਂ ਜ਼ਿੰਮੇਵਾਰੀਆਂ ਕਾਰਨ ਇਨ੍ਹਾਂ ਨੇ ਆਪਣੀ ਵਿੱਦਿਅਕ ਰੁਚੀ ਨੂੰ ਕਿਸੇ ਤਰ੍ਹਾਂ ਪਿੱਛੇ ਨਹੀਂ ਪੈਣ ਦਿੱਤਾ। ਇਨ੍ਹਾਂ ਦੀ ਵਿੱਦਿਅਕ ਰੁਚੀ ਨੂੰ ਦੇਖਦੇ ਹੋਏ ਇਨ੍ਹਾਂ ਨੂੰ ਫ਼ਰੀਦਕੋਟ ਦੇ ਰਾਜਕੁਮਾਰ ਦਾ ਟਿਊਟਰ ਨਿਯੁਕਤ ਕਰ ਦਿੱਤਾ ਗਿਆ। ਭਾਵੇਂ

**ਸਿੱਖ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨, ਮੋ: +੯੧੯੮੭੨੦-੭੪੩੨੨*

ਕਿ ਇਨ੍ਹਾਂ ਦੀ ਜ਼ਿੰਮੇਵਾਰੀ ਰਾਜਕੁਮਾਰ ਨੂੰ ਪੜ੍ਹਾਉਣਾ ਸੀ ਪਰ ਫਿਰ ਵੀ ਸ਼ਾਹੀ ਤਹਿਜ਼ੀਬ ਨੂੰ ਦੇਖਣ ਦਾ ਇਨ੍ਹਾਂ ਨੂੰ ਜਿਹੜਾ ਮੌਕਾ ਮਿਲਿਆ, ਉਸ ਨੇ ਇਨ੍ਹਾਂ ਦੀ ਸ਼ਖ਼ਸੀਅਤ ਵਿਚ ਹੋਰ ਵਧੇਰੇ ਨਿਖ਼ਾਰ ਲੈ ਆਂਦਾ।

ਵਿਦਵਤਾ ਅਤੇ ਪ੍ਰਬੰਧਕੀ ਗੁਣਾਂ ਕਾਰਨ ੧੯੫੮ ਈ. ਵਿਚ ਇਨ੍ਹਾਂ ਨੂੰ ਗੌਰਮਿੰਟ ਕਾਲਜ, ਸ੍ਰੀ ਮੁਕਤਸਰ ਸਾਹਿਬ ਦਾ ਪ੍ਰਿੰਸੀਪਲ ਨਿਯੁਕਤ ਕਰ ਦਿੱਤਾ ਗਿਆ। ੧੯੬੦ ਈ. ਵਿਚ ਪੰਜਾਬੀ ਭਾਸ਼ਾ ਨੂੰ ਪ੍ਰਫੁਲਿਤ ਕਰਨ ਲਈ ਪੰਜਾਬੀ ਯੂਨੀਵਰਸਿਟੀ ਸਥਾਪਿਤ ਕਰਨ ਦੀ ਯੋਜਨਾ ਬਣੀ ਜਿਸ ਦੀ ਰੂਪ-ਰੇਖਾ ਤਿਆਰ ਕਰਨ ਲਈ ਪੰਜਾਬ ਸਰਕਾਰ ਨੇ ਇਕ ਕਮੇਟੀ ਦਾ ਗਠਨ ਕੀਤਾ। ਮਹਾਰਾਜਾ ਯਾਦਵਿੰਦਰ ਸਿੰਘ ਇਸ ਦੇ ਚੇਅਰਮੈਨ ਅਤੇ ਪ੍ਰੋ. ਹਰਬੰਸ ਸਿੰਘ ਸਕੱਤਰ ਸਨ। ਕਮੇਟੀ ਨੇ ਪਟਿਆਲਾ ਵਿਖੇ ਪੰਜਾਬੀ ਯੂਨੀਵਰਸਿਟੀ ਸਥਾਪਿਤ ਕਰਨ ਦਾ ਸੁਝਾਅ ਦਿੱਤਾ ਜਿਸ ਨੂੰ ਤੁਰੰਤ ਮੰਨ ਲਿਆ ਗਿਆ। ਜੂਨ, ੧੯੬੨ ਈ. ਵਿਚ ਪਟਿਆਲਾ ਦੇ ਬਾਰਾਂਦਰੀ ਪੈਲੇਸ ਵਿਖੇ ਭਾਰਤ ਦੇ ਰਾਸ਼ਟਰਪਤੀ ਡਾ. ਰਾਧਾਕ੍ਰਿਸ਼ਨਨ ਨੇ ਇਸ ਦਾ ਉਦਘਾਟਨ ਕੀਤਾ। ਭਾਈ ਜੋਧ ਸਿੰਘ ਇਸ ਦੇ ਪਹਿਲੇ ਵਾਈਸ-ਚਾਂਸਲਰ ਅਤੇ ਪ੍ਰੋ. ਹਰਬੰਸ ਸਿੰਘ ਪਹਿਲੇ ਰਜਿਸਟਰਾਰ ਨਿਯੁਕਤ ਕੀਤੇ ਗਏ।

ਇਸ ਯੂਨੀਵਰਸਿਟੀ ਦੇ ਪਹਿਲੇ ਰਜਿਸਟਰਾਰ ਹੋਣ ਦਾ ਮਾਣ ਹਾਸਲ ਕਰਨ ਵਾਲੀ ਇਸ ਸ਼ਖ਼ਸੀਅਤ ਨੇ ਕਦੇ ਵੀ ਉੱਚ ਪਦਵੀਆਂ ਗ੍ਰਹਿਣ ਕਰਨ ਜਾਂ ਉਨ੍ਹਾਂ 'ਤੇ ਟਿਕੇ ਰਹਿਣ ਦੀ ਲਾਲਸਾ ਨਹੀਂ ਪਾਲੀ। ਇਨ੍ਹਾਂ ਨੂੰ ਜਾਣਨ ਅਤੇ ਇਨ੍ਹਾਂ ਦੇ ਨਾਲ ਕੰਮ ਕਰਨ ਵਾਲੇ ਵਿਦਵਾਨ ਸੱਜਣ ਇਹ ਦੱਸਦੇ ਹਨ ਕਿ ਇਨ੍ਹਾਂ ਨੂੰ ਇਕ ਤੋਂ ਵਧੇਰੇ ਵਾਰੀ ਵਾਈਸ-ਚਾਂਸਲਰ ਦੇ ਅਹੁਦੇ ਦੀ ਪੇਸ਼ਕਸ਼ ਹੋਈ ਸੀ ਪਰ ਅਕਾਦਮਿਕ ਕਾਰਜਾਂ ਵਿਚ ਵਧੇਰੇ ਰੁਚੀ ਹੋਣ ਕਾਰਨ ਇਹ ਯੂਨੀਵਰਸਿਟੀ ਦੇ ਇਸ ਉੱਚ ਅਹੁਦੇ ਤੋਂ ਦੂਰ ਹੀ ਰਹੇ। ਰਜਿਸਟਰਾਰ ਦੇ ਅਹੁਦੇ 'ਤੇ ਰਹਿੰਦੇ ਹੋਏ ਇਨ੍ਹਾਂ ਨੇ ਯੂਨੀਵਰਸਿਟੀ ਨੂੰ ਪੱਕੇ ਪੈਰੀਂ ਕਰਨ ਲਈ ਬਹੁਤ ਹੀ ਮਿਹਨਤ ਅਤੇ ਲਗਨ ਨਾਲ ਕਾਰਜ ਕੀਤਾ। ਕੁਸ਼ਲਤਾ-ਪੂਰਵਕ ਯੂਨੀਵਰਸਿਟੀ ਦਾ ਪ੍ਰਬੰਧ ਚਲਾਉਣ ਦੇ ਨਾਲ-ਨਾਲ ਇਨ੍ਹਾਂ ਨੇ ਆਪਣੀ ਵਿੱਦਿਅਕ ਰੁਚੀ ਨੂੰ ਨਿਰੰਤਰ ਜਾਰੀ ਰੱਖਿਆ ਸੀ।

੧੯੬੮ ਈ. ਵਿਚ ਇਨ੍ਹਾਂ ਨੂੰ ਅਮਰੀਕਾ ਦੀ ਹਾਰਵਰਡ ਯੂਨੀਵਰਸਿਟੀ ਦੇ 'ਸੈਂਟਰ ਫ਼ਾਰ ਦ ਸਟੱਡੀ ਆਫ਼ ਵਰਲਡ ਰਿਲੀਜ਼ਨਸ' ਵੱਲੋਂ ਇੱਕ ਸਾਲ ਦੀ ਫੈਲੋਸ਼ਿਪ ਪ੍ਰਦਾਨ ਕੀਤੀ ਗਈ। ਸੈਂਟਰ ਦੇ ਡਾਇਰੈਕਟਰ ਵਿਲਫਰਡ ਕੈਂਟਵੈਲ ਸਮਿਥ ਅਤੇ ਹੋਰਨਾਂ ਵਿਦਵਾਨਾਂ ਨਾਲ ਨਿਰੰਤਰ ਵਿਚਾਰ-ਚਰਚਾ ਨੇ ਇਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ, ਦਰਸ਼ਨ ਅਤੇ ਯੋਗਦਾਨ ਸੰਬੰਧੀ ਕਾਰਜ ਕਰਨ ਲਈ ਪ੍ਰੇਰਿਤ ਕੀਤਾ। ਸਿੱਖ ਧਰਮ ਦੀ ਮੁੱਢਲੀ ਅਤੇ ਭਾਵਪੂਰਤ ਜਾਣਕਾਰੀ ਪ੍ਰਦਾਨ ਕਰਨ ਲਈ ਇਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਸੰਬੰਧੀ ਹਾਰਵਰਡ ਯੂਨੀਵਰਸਿਟੀ ਵਿਖੇ ਵਿਦਵਤਾ ਭਰਪੂਰ ਭਾਸ਼ਣ ਦਿੱਤੇ। ਇਨ੍ਹਾਂ ਭਾਸ਼ਣਾਂ ਦੇ ਸਿੱਟੇ ਵਜੋਂ ਬਾਅਦ ਵਿਚ ਜਾ ਕੇ ਇਕ ਪੁਸਤਕ ਸਾਹਮਣੇ ਆਈ ਜਿਹੜੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਖੋਜ-ਭਰਪੂਰ ਜਾਣਕਾਰੀ ਪ੍ਰਦਾਨ ਕਰਦੀ ਹੈ।

ਪ੍ਰਬੰਧਕੀ ਗੁਣਾਂ ਅਤੇ ਸਿੱਖ ਧਰਮ ਦੇ ਵਿਸ਼ਵਾਸਾਂ, ਪਰੰਪਰਾਵਾਂ ਅਤੇ ਕਦਰਾਂ-ਕੀਮਤਾਂ ਦੀ ਗਹਿਰ-ਗੰਭੀਰ ਜਾਣਕਾਰੀ ਰੱਖਣ ਵਾਲੇ ਪ੍ਰੋ. ਹਰਬੰਸ ਸਿੰਘ ਜਿੱਥੇ ਵੀ ਜਾਂਦੇ

ਜਾਂ ਜਿਸ ਵੀ ਕਾਰਜ ਨੂੰ ਹੱਥ ਪਾਉਂਦੇ, ਉਸ ਨੂੰ ਸਫ਼ਲਤਾਪੂਰਵਕ ਸਿਰੇ ਚਾੜ੍ਹ ਦਿੰਦੇ ਸਨ। ਹਰ ਕਾਰਜ ਵਿਚ ਇਨ੍ਹਾਂ ਦੀ ਵਿਲੱਖਣ ਦ੍ਰਿਸ਼ਟੀ ਪ੍ਰਸ਼ੰਸਾਯੋਗ ਹੁੰਦੀ ਸੀ। ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਦਾ ਨਾਂ ਇਨ੍ਹਾਂ ਦੇ ਜੀਵਨ ਨਾਲ ਅਜਿਹਾ ਜੁੜ ਗਿਆ ਹੈ ਕਿ ਇਸ ਦਾ ਜ਼ਿਕਰ ਕੀਤੇ ਬਗ਼ੈਰ ਇਨ੍ਹਾਂ ਦੀ ਸ਼ਖ਼ਸੀਅਤ ਦਾ ਬਿਆਨ ਅਧੂਰਾ ਜਾਪਦਾ ਹੈ। ਇਹ ਵਿਭਾਗ ਪੰਜਾਬੀ ਯੂਨੀਵਰਸਿਟੀ ਦੇ ਤਤਕਾਲੀ ਵਾਈਸ-ਚਾਂਸਲਰ ਸ. ਕਿਰਪਾਲ ਸਿੰਘ ਨਾਰੰਗ ਅਤੇ ਪ੍ਰੋ. ਹਰਬੰਸ ਸਿੰਘ ਦੇ ਸਾਂਝੇ ਯਤਨਾਂ ਦਾ ਨਤੀਜਾ ਹੈ। ਵਾਈਸ-ਚਾਂਸਲਰ ਸਾਹਿਬ ਨੇ ਅਮਰੀਕਾ ਦੀਆਂ ਹਾਰਵਰਡ ਅਤੇ ਸਟੈਨਫੋਰਡ ਯੂਨੀਵਰਸਿਟੀਆਂ ਦੀ ਫੇਰੀ ਦੌਰਾਨ ਉੱਥੋਂ ਦੇ ਧਰਮ-ਅਧਿਐਨ ਨਾਲ ਸੰਬੰਧਿਤ ਵਿਦਵਾਨਾਂ ਨਾਲ ਵਿਚਾਰ-ਚਰਚਾ ਕੀਤੀ ਸੀ ਜਿਸ ਤੋਂ ਉਨ੍ਹਾਂ ਦੇ ਮਨ ਵਿਚ ਆਪਣੀ ਯੂਨੀਵਰਸਿਟੀ ਵਿਖੇ ਇਕ ਅਜਿਹਾ ਵਿਭਾਗ ਕਾਇਮ ਕਰਨ ਦੀ ਚੇਸ਼ਟਾ ਪੈਦਾ ਹੋ ਗਈ ਜਿੱਥੇ ਸੰਸਾਰ ਦੇ ਵਿਭਿੰਨ ਧਰਮਾਂ ਦਾ ਅਕਾਦਮਿਕ ਪੱਧਰ 'ਤੇ ਅਧਿਐਨ ਹੋਵੇ।

੧੯੬੬-੬੭ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦੀ ਤੀਜੀ ਸ਼ਤਾਬਦੀ ਸੰਸਾਰ ਭਰ ਵਿਚ ਮਨਾਈ ਗਈ ਅਤੇ ਇਸ ਦਾ ਸਮੁੱਚੇ ਸਿੱਖ ਜਗਤ ਅਤੇ ਸਿੱਖ ਧਰਮ ਦੀ ਜਾਣਕਾਰੀ ਰੱਖਣ ਵਾਲੀਆਂ ਸ਼ਖ਼ਸੀਅਤਾਂ 'ਤੇ ਬਹੁਤ ਸਕਾਰਾਤਮਿਕ ਪ੍ਰਭਾਵ ਪਿਆ। ਗੁਰੂ ਸਾਹਿਬ ਦੁਆਰਾ ਮਨੁੱਖਤਾ ਦੀ ਭਲਾਈ ਵਿਚ ਪਾਏ ਯੋਗਦਾਨ ਦੀ ਮਹਾਨਤਾ ਸਮੁੱਚੀ ਲੋਕਾਈ ਦੇ ਮਨ 'ਤੇ ਭਾਰੀ ਅਸਰਦਾਇਕ ਸਾਬਿਤ ਹੋਈ। ਇਸ ਮੌਕੇ ਵਾਈਸ-ਚਾਂਸਲਰ ਸ. ਕਿਰਪਾਲ ਸਿੰਘ ਨਾਰੰਗ ਨੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ, ਭਾਰਤ ਸਰਕਾਰ ਤੋਂ ਇਲਾਵਾ ਪੰਜਾਬ ਸਰਕਾਰ ਅਤੇ ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ ਕੋਲ ਵਿਭਿੰਨ ਧਰਮਾਂ ਦੇ ਅਧਿਐਨ ਸੰਬੰਧੀ ਵਿਭਾਗ ਖੋਲਣ ਲਈ ਸੁਝਾਅ ਮੰਗੇ ਜਿਹੜੇ ਕਿ ਬਹੁਤ ਖੁਲਦਿਲ੍ਹੀ ਨਾਲ ਪ੍ਰਵਾਨ ਕਰ ਲਏ ਗਏ। ਯੂਨੀਵਰਸਿਟੀ ਗਰਾਂਟਸ ਕਮਿਸ਼ਨ ਅਤੇ ਪੰਜਾਬ ਸਰਕਾਰ ਨੇ ਇਸ ਵਿਭਾਗ ਨੂੰ ਖੋਲਣ ਲਈ ਵਿਸ਼ੇਸ਼ ਫੰਡ ਵੀ ਮੁਹੱਈਆ ਕਰਵਾਏ। ੨੭ ਦਸੰਬਰ, ੧੯੬੭ ਈ. ਨੂੰ ਗੁਰੂ ਗੋਬਿੰਦ ਸਿੰਘ ਭਵਨ ਦਾ ਨੀਂਹ-ਪੱਥਰ ਭਾਰਤ ਦੇ ਰਾਸ਼ਟਰਪਤੀ ਡਾ. ਜ਼ਾਕਿਰ ਹੁਸੈਨ ਨੇ ਰੱਖਿਆ। ੨ ਸਤੰਬਰ, ੧੯੬੯ ਈ. ਨੂੰ ਇਹ ਵਿਸ਼ਾਲ ਇਮਾਰਤ ਸੰਪੂਰਨ ਹੋ ਕੇ ਯੂਨੀਵਰਸਿਟੀ ਦੇ ਵਿਸ਼ੇਸ਼ ਚਿੰਨ੍ਹ ਵਜੋਂ ਸਾਹਮਣੇ ਆਈ। ੧੯੬੭ ਈ. ਵਿਚ ਅਰੰਭ ਹੋਏ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਨੇ ਗੁਰੂ ਗੋਬਿੰਦ ਸਿੰਘ ਭਵਨ ਵਿਖੇ ਆਪਣਾ ਕਾਰਜ ਕਰਨਾ ਅਰੰਭ ਕਰ ਦਿੱਤਾ।

ਮੁੱਢਲੇ ਰੂਪ ਵਿਚ ਇਹ ਖੋਜ ਵਿਭਾਗ ਸੀ ਅਤੇ ਇੱਥੇ ਸਿੱਖ ਧਰਮ, ਹਿੰਦੂ ਧਰਮ, ਬੁੱਧ ਧਰਮ, ਇਸਾਈ ਧਰਮ ਅਤੇ ਇਸਲਾਮ ਧਰਮ ਦਾ ਅਧਿਐਨ ਅਰੰਭ ਹੋਇਆ। ਇਸ ਤੋਂ ਬਾਅਦ ਇਸ ਵਿਭਾਗ ਵਿਚ ਭਗਵਾਨ ਮਹਾਂਵੀਰ ਅਤੇ ਸੰਤ ਸ਼ੰਕਰਦੇਵ ਚੇਅਰਾਂ ਸਥਾਪਿਤ ਕੀਤੀਆਂ ਗਈਆਂ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਦੌਰਾਨ ਵਿਭਾਗ ਵਿਖੇ ਅਧਿਆਪਨ ਕਾਰਜ ਵੀ ਅਰੰਭ ਹੋ ਗਿਆ। ਐਮ.ਏ. ਅਤੇ ਐਮ.ਫ਼ਿਲ. ਕੋਰਸਾਂ ਦੇ ਨਾਲ-ਨਾਲ ਵਿਭਾਗ ਵਿਚ ਪੀਐਚ.ਡੀ. ਪੱਧਰ ਦਾ ਖੋਜ ਕਾਰਜ ਕਰਵਾਇਆ ਜਾਣ ਲੱਗਿਆ। ਇਸ ਵਿਭਾਗ ਦੀ ਪ੍ਰਸਿੱਧੀ ਦਾ ਕਾਰਨ ਇਹ ਸੀ ਕਿ ਇੱਥੇ ਕਾਰਜ ਕਰਨ ਵਾਲੇ

ਵਿਦਵਾਨਾਂ ਨੇ ਸੰਸਾਰ-ਪ੍ਰਸਿੱਧ ਯੂਨੀਵਰਸਿਟੀਆਂ ਨਾਲ ਰਾਬਤਾ ਕਾਇਮ ਕੀਤਾ ਹੋਇਆ ਸੀ ਅਤੇ ਦੇਸ਼-ਵਿਦੇਸ਼ ਦੇ ਪ੍ਰਸਿੱਧ ਵਿਦਵਾਨ ਵਿਭਾਗ ਨਾਲ ਜੁੜੇ ਹੋਏ ਸਨ। ਇਸ ਵਿਭਾਗ ਦਾ ਹਾਰਵਰਡ ਯੂਨੀਵਰਸਿਟੀ ਨਾਲ ਅਕਾਦਮਿਕ ਆਦਾਨ-ਪ੍ਰਦਾਨ ਅਰੰਭ ਹੋਣਾ ਮਾਣ ਵਾਲੀ ਗੱਲ ਸੀ। ਇਸ ਅਕਾਦਮਿਕ ਰਾਬਤੇ ਨੂੰ ਮਜ਼ਬੂਤ ਕਰਨ ਵਿਚ ਵਿਭਾਗ ਦੁਆਰਾ ਅੰਗਰੇਜ਼ੀ ਵਿਚ ਅਰੰਭ ਕੀਤੇ ਗਏ ਛਿਮਾਹੀ ਜਰਨਲ 'ਦੀ ਜਰਨਲ ਆਫ਼ ਰਿਲੀਜੀਅਸ ਸਟੱਡੀਜ਼' ਨੇ ਵਿਸ਼ੇਸ਼ ਭੂਮਿਕਾ ਨਿਭਾਈ। ਦੂਜੇ ਧਰਮਾਂ ਨਾਲ ਸਾਂਝ ਅਤੇ ਸਮਝ ਵਧਾਉਣ ਵਾਲੇ ਵਿਭਾਗ ਵਿਚ ਇਹ ਜਰਨਲ ਵੀ ਇਸੇ ਦ੍ਰਿਸ਼ਟੀ ਨਾਲ ਅਰੰਭ ਕੀਤਾ ਗਿਆ ਸੀ ਤਾਂ ਕਿ ਦੂਜੇ ਧਰਮਾਂ ਦੀਆਂ ਧਾਰਮਿਕ ਅਤੇ ਦਾਰਸ਼ਿਨਕ ਸਮੱਸਿਆਵਾਂ ਨੂੰ ਉਨ੍ਹਾਂ ਦੀ ਦ੍ਰਿਸ਼ਟੀ ਤੋਂ ਸਮਝਿਆ ਜਾ ਸਕੇ। ੧੯੬੯ ਈ. ਵਿਚ ਅਰੰਭ ਹੋਏ ਇਸ ਰਸਾਲੇ ਵਿਚ ਛਪਣ ਵਾਲੇ ਮਿਆਰੀ ਆਰਟੀਕਲਾਂ ਨੇ ਜਿੱਥੇ ਵਿਭਾਗ ਦੇ ਵਿਦਵਾਨਾਂ ਨੂੰ ਸੰਸਾਰ-ਪ੍ਰਸਿੱਧ ਵਿਦਵਾਨਾਂ ਦੇ ਸੰਪਰਕ ਵਿਚ ਲਿਆਂਦਾ ਉੱਥੇ ਨਾਲ ਹੀ ਇਨ੍ਹਾਂ ਨੂੰ ਅੰਤਰ-ਰਾਸ਼ਟਰੀ ਪੱਧਰ 'ਤੇ ਚੱਲ ਰਹੀਆਂ ਖੋਜਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਧਰਮ-ਦਰਸ਼ਨ, ਤੁਲਨਾਤਮਿਕ ਧਰਮ ਅਧਿਐਨ, ਵਿਆਖਿਆਕਾਰੀ, ਅੰਤਰ-ਧਰਮ ਸੰਵਾਦ, ਧਰਮ-ਸ਼ਾਸਤਰ ਅਧਿਐਨ ਆਦਿ ਵਿਸ਼ਿਆਂ ਨਾਲ ਸੰਬੰਧਿਤ ਆਰਟੀਕਲ ਇਸ ਜਰਨਲ ਦਾ ਸ਼ਿੰਗਾਰ ਰਹੇ ਹਨ। ਡਾ. ਕੇ. ਐਲ. ਸ਼ੇਸ਼ਾਗਿਰੀ ਰਾਓ, ਪ੍ਰੋ. ਹਰਬੰਸ ਸਿੰਘ, ਪ੍ਰੋ. ਗੁਰਬਚਨ ਸਿੰਘ ਤਾਲਿਬ, ਪ੍ਰੋ. ਐਲ. ਐਮ. ਜੋਸ਼ੀ, ਪ੍ਰੋ. ਦਰਸ਼ਨ ਸਿੰਘ ਆਦਿ ਵਿਦਵਾਨ ਇਸ ਜਰਨਲ ਦੇ ਅੰਤਰ-ਰਾਸ਼ਟਰੀ ਮਿਆਰ ਨੂੰ ਕਾਇਮ ਰੱਖਣ ਲਈ ਨਿਰੰਤਰ ਯਤਨਸ਼ੀਲ ਰਹੇ।

ਪ੍ਰੋ. ਹਰਬੰਸ ਸਿੰਘ ਸ਼ੁਰੂ ਤੋਂ ਹੀ ਵਿਭਾਗ ਦੀਆਂ ਉਕਤ ਗਤੀਵਿਧੀਆਂ ਨਾਲ ਜੁੜੇ ਰਹੇ। ਵਾਈਸ-ਚਾਂਸਲਰ ਸ. ਕਿਰਪਾਲ ਸਿੰਘ ਨਾਰੰਗ ਨੇ ੧੯੭੦ ਈ. ਵਿਚ ਇਨ੍ਹਾਂ ਨੂੰ ਵਿਭਾਗ ਦੇ ਮੁਖੀ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਇਨ੍ਹਾਂ ਨੇ ਪੂਰੀ ਤਨਦੇਹੀ ਨਾਲ ਇਸ ਵਿਭਾਗ ਨੂੰ ਸਥਾਪਿਤ ਕਰਨ ਲਈ ਯਤਨ ਕੀਤੇ। ਪ੍ਰੋ. ਸਾਹਿਬ ਨੇ ਆਪਣੀਆਂ ਵਧੇਰੇ ਪੁਸਤਕਾਂ ਇਸ ਵਿਭਾਗ ਵਿਚ ਆਉਣ ਤੋਂ ਬਾਅਦ ਲਿਖੀਆਂ। ਧਰਮ ਅਧਿਐਨ ਵਿਭਾਗ ਹਾਲੇ ਨਵਾਂ-ਨਵਾਂ ਖੁੱਲ੍ਹਿਆ ਸੀ ਇਸ ਕਰਕੇ ਵੱਡੀ ਜ਼ਿੰਮੇਵਾਰੀ ਵਿਭਿੰਨ ਧਰਮਾਂ ਨਾਲ ਸੰਬੰਧਿਤ ਮੁੱਢਲੀ ਜਾਣਕਾਰੀ ਪ੍ਰਦਾਨ ਕਰਨਾ ਸੀ। ਵੱਖ-ਵੱਖ ਧਰਮਾਂ ਦੀ ਜਾਣਕਾਰੀ ਪ੍ਰਦਾਨ ਕਰਨ ਵਾਲੀਆਂ ਪੁਸਤਕਾਂ ਦੀ ਰਚਨਾ ਦਾ ਕਾਰਜ ਅਰੰਭ ਹੋਇਆ ਸੀ ਤਾਂ ਪ੍ਰੋ. ਹਰਬੰਸ ਸਿੰਘ ਨੇ ਸਿੱਖ ਧਰਮ ਅਤੇ ਇਤਿਹਾਸ ਸੰਬੰਧੀ ਪ੍ਰਮਾਣਿਕ ਜਾਣਕਾਰੀ ਪ੍ਰਦਾਨ ਕਰਨ ਵਾਲੀ ਖੋਜ-ਸਮੱਗਰੀ ਪੈਦਾ ਕਰਨ ਲਈ ਯਤਨ ਅਰੰਭ ਦਿੱਤੇ, ਜਿਸ ਦੇ ਸਿੱਟੇ ਵਜੋਂ ਬਹੁਤ ਸਾਰੀਆਂ ਪੁਸਤਕਾਂ ਅਤੇ ਲੇਖ ਸਾਹਮਣੇ ਆਏ। ਤਤਕਾਲੀ ਦੌਰ ਦੇ ਰਸਾਲੇ ਅਤੇ ਪੁਸਤਕਾਂ ਇਨ੍ਹਾਂ ਦੀ ਸਿੱਖ ਇਤਿਹਾਸ ਪ੍ਰਤੀ ਖੋਜ ਦੀ ਸ਼ਾਹਦੀ ਭਰਦੀਆਂ ਹਨ। ਇਨ੍ਹਾਂ ਨੇ ਅੰਗਰੇਜ਼ੀ ਭਾਸ਼ਾ ਵਿਚ ਜਿਹੜੀਆਂ ਪੁਸਤਕਾਂ ਦੀ ਰਚਨਾ ਕੀਤੀ ਹੈ, ਉਹ ਇਹ ਹਨ— ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਐਂਡ ਦ ਓਰਿਜਨ ਆਫ਼ ਦ ਸਿੱਖ ਫ਼ੇਥ, ਭਾਈ ਵੀਰ ਸਿੰਘ, ਐਨ ਇੰਟਰੋਡਕਸ਼ਨ ਟੂ ਇੰਡੀਅਨ ਰਿਲੀਜ਼ਨਸ, ਮਹਾਰਾਜਾ ਰਣਜੀਤ ਸਿੰਘ, ਗੁਰੂ

ਤੇਗ਼ ਬਹਾਦਰ, ਬਰਕਲੇ ਲੈਕਚਰਜ਼ ਆਨ ਸਿੱਖਿਜ਼ਮ, ਦ ਹੈਰੀਟੇਜ ਆਫ਼ ਦ ਸਿੱਖਸ, ਆਸਪੈਕਟਸ ਆਫ਼ ਪੰਜਾਬੀ ਲਿਟਰੇਚਰ, ਹਾਇਰ ਐਜੂਕੇਸ਼ਨ ਇਨ ਅਮੈਰੀਕਾ ਆਦਿ। ਇਨ੍ਹਾਂ ਦੁਆਰਾ ਸੰਪਾਦਿਤ ਕੀਤੀਆਂ ਪੁਸਤਕਾਂ ਇਹ ਹਨ— ਅਪਰੋਚਿਜ਼ ਟੂ ਦ ਸਟਡੀ ਆਫ਼ ਰਿਲੀਜਨ, ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ, ਪਰਸਪੈਕਟਿਵਜ਼ ਆਫ਼ ਗੁਰੂ ਨਾਨਕ, ਐਸੇਜ਼ ਇਨ ਆਨਰ ਆਫ਼ ਡਾ. ਗੰਡਾ ਸਿੰਘ ਅਤੇ ਦ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ, ੪ ਭਾਗ। ਇਨ੍ਹਾਂ ਦੁਆਰਾ ਰਚਿਤ ਕੁਝ ਪੁਸਤਕਾਂ ਦੇ ਪੰਜਾਬੀ ਭਾਸ਼ਾ ਵਿਚ ਅਨੁਵਾਦ ਵੀ ਸਾਹਮਣੇ ਆਏ ਹਨ ਜਿਨ੍ਹਾਂ ਵਿਚ ਗੁਰੂ ਨਾਨਕ (ਪੰਜਾਬੀ, ਉਰਦੂ), ਗੁਰੂ ਗੋਬਿੰਦ ਸਿੰਘ, ਭਾਈ ਵੀਰ ਸਿੰਘ, ਗੁਰੂ ਤੇਗ਼ ਬਹਾਦਰ, ਸਾਡਾ ਵਿਰਸਾ (ਦ ਹੈਰੀਟੇਜ ਆਫ਼ ਦ ਸਿੱਖਸ), ਸੰਸਾਰ ਦੇ ਧਰਮ ਆਦਿ ਸ਼ਾਮਲ ਹਨ। ਇਨ੍ਹਾਂ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ 'ਤੇ ਅੰਗਰੇਜ਼ੀ ਭਾਸ਼ਾ ਵਿਚ ਲਿਖੀ ਮੂਲ ਪੁਸਤਕ ਦਾ ੧੫ ਹੋਰਨਾਂ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਗਿਆ ਹੈ। ਇਹ ਭਾਸ਼ਾਵਾਂ ਹਨ— ਉੜੀਆ, ਅਸਾਮੀ, ਸੰਸਕ੍ਰਿਤ, ਸਿੰਧੀ, ਹਿੰਦੀ, ਕਸ਼ਮੀਰੀ, ਕੰਨੜ, ਗੁਜਰਾਤੀ, ਤਾਮਿਲ, ਤੇਲਗੂ, ਪੰਜਾਬੀ, ਬੰਗਾਲੀ, ਮਰਾਠੀ, ਮਲਯਾਲਮ, ਮੈਥਿਲੀ। ਇਸ ਪੁਸਤਕ ਦਾ ਸੰਸਕ੍ਰਿਤ ਅਨੁਵਾਦ ਸ੍ਰੀ ਸ਼ਰੁਤੀਕਾਂਤ ਸ਼ਰਮਾ ਨੇ ਕੀਤਾ ਸੀ ਅਤੇ ਸ੍ਰੀ ਸਤਯਵ੍ਰਤ ਸ਼ਾਸਤਰੀ ਨੇ ਸ੍ਰੀਗੁਰੂਗੋਵਿੰਦਸਿੰਹਚਰਿਤਮ ਸਿਰਲੇਖ ਅਧੀਨ ਇਸ ਨੂੰ ਕਾਵਿ ਰੂਪ ਪ੍ਰਦਾਨ ਕਰ ਦਿੱਤਾ ਸੀ। ਇਸ ਕਾਵਿ-ਅਨੁਵਾਦ ਕਾਰਨ, ੧੯੬੮ ਈ. ਵਿਚ ਸ਼ਾਸਤਰੀ ਜੀ ਦਾ ਸਾਹਿਤਯ ਅਕਾਦਮੀ ਅਵਾਰਡ ਨਾਲ ਸਨਮਾਨ ਕੀਤਾ ਗਿਆ ਸੀ।

ਪ੍ਰੋ. ਹਰਬੰਸ ਸਿੰਘ ਨੇ ਆਪਣਾ ਸਮੁੱਚਾ ਜੀਵਨ ਸਿੱਖ ਧਰਮ ਅਤੇ ਇਤਿਹਾਸ ਦੀ ਖੋਜ ਅਤੇ ਅਧਿਐਨ ਵੱਲ ਲਾਇਆ ਅਤੇ ਮੌਜੂਦਾ ਸਮੇਂ ਵਿਚ ਉਨ੍ਹਾਂ ਦੁਆਰਾ ਤਿਆਰ ਕੀਤਾ ਗਿਆ 'ਦ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' ਸੰਸਾਰ ਭਰ ਵਿਚ ਪ੍ਰਸਿੱਧ ਹੈ। ਇਹ ਵਿਸ਼ਵ ਕੋਸ਼ ਨਾ ਕੇਵਲ ਪ੍ਰੋ. ਸਾਹਿਬ ਦੀ ਮਹਾਨ ਕਿਰਤ ਹੈ ਬਲਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਪੁਸਤਕਾਂ ਵਿੱਚੋਂ ਨਗੀਨਾ ਹੈ ਜਿਹੜਾ ਕਿ ਬਾਹਰੋਂ ਆਉਣ ਵਾਲੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਤਿਕਾਰ ਸਹਿਤ ਭੇਟ ਕੀਤਾ ਜਾਂਦਾ ਹੈ। ਚਾਰ ਭਾਗਾਂ ਵਿਚ ੨੪੦੦ ਤੋਂ ਵਧੇਰੇ ਪੰਨਿਆਂ 'ਤੇ ਫੈਲੇ ਹੋਏ ਇਸ ਵਿਸ਼ਵ ਕੋਸ਼ ਵਿਚ ਲੱਗਭਗ ੩੨੦੦ ਇੰਦਰਾਜ ਦਰਜ ਹਨ ਜਿਹੜੇ ਕਿ ਸਿੱਖ ਧਰਮ, ਸਿੱਖ ਦਰਸ਼ਨ, ਸਿੱਖ ਸੰਸਥਾਵਾਂ, ਸਿੱਖ ਸ਼ਖ਼ਸੀਅਤਾਂ, ਸਿੱਖ ਵਿਸ਼ਵਾਸਾਂ ਆਦਿ ਦੇ ਨਾਲ-ਨਾਲ ਸੰਸਾਰ ਭਰ ਵਿਚ ਸਿੱਖ ਇਤਿਹਾਸ ਦੀ ਸ਼ਾਹਦੀ ਭਰਦੇ ਪ੍ਰਮੁੱਖ ਇਤਿਹਾਸਿਕ ਪਿੰਡਾਂ, ਕਸਬਿਆਂ, ਨਗਰਾਂ ਅਤੇ ਵਿਅਕਤੀਆਂ ਬਾਰੇ ਜਾਣਕਾਰੀ ਪ੍ਰਦਾਨ ਕਰਦੇ ਹਨ।

ਇਹ ਵਿਸ਼ਵ ਕੋਸ਼ ਪ੍ਰੋ. ਸਾਹਿਬ ਦੀ ਗੰਭੀਰ ਅਕਾਦਮਿਕ ਰੁਚੀ ਦਾ ਪ੍ਰਤੱਖ ਪ੍ਰਮਾਣ ਹੈ। ਸ. ਕਿਰਪਾਲ ਸਿੰਘ ਨਾਰੰਗ ਦੁਆਰਾ ਇਨ੍ਹਾਂ ਨੂੰ ਇਹ ਕਾਰਜ ਸੌਂਪਿਆ ਗਿਆ ਸੀ ਅਤੇ ਇਨ੍ਹਾਂ ਨੇ ਆਪਣੀਆਂ ਸਮੂਹ ਦੁਨਿਆਵੀ ਰੁਚੀਆਂ ਨੂੰ ਸੰਕੁਚਿਤ ਕਰ ਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਸਫ਼ਲ ਯਤਨ ਅਰੰਭ ਕਰ ਦਿੱਤੇ ਸਨ। ਆਪਣੇ ਜੀਵਨ ਦੇ ਆਖ਼ਰੀ ਸਮੇਂ ਤਕ ਇਹ ਇਸੇ ਕਾਰਜ ਵਿਚ ਜੁਟੇ ਰਹੇ। ਸੰਸਾਰ ਭਰ ਵਿੱਚੋਂ ਪੌਣੇ ਤਿੰਨ ਸੌ ਤੋਂ ਵਧੇਰੇ

ਵਿਦਵਾਨਾਂ ਨੂੰ ਇਸ ਵੱਡੇ ਪ੍ਰੋਜੈਕਟ ਨਾਲ ਜੋੜਨਾ ਇਨ੍ਹਾਂ ਦੀ ਕਾਰਜ-ਕੁਸ਼ਲਤਾ ਦਾ ਪ੍ਰਮਾਣ ਹੈ।

ਧਰਮ-ਅਧਿਐਨ ਨਾਲ ਜੁੜੇ ਹੋਏ ਵਿਦਵਾਨ ਇਨ੍ਹਾਂ ਦੇ ਇਸ ਕਾਰਜ ਦੀ ਭਰਪੂਰ ਸ਼ਲਾਘਾ ਕਰਦੇ ਹਨ। ਇਨ੍ਹਾਂ ਦੇ ਸਾਥੀ ਇਨ੍ਹਾਂ ਦੇ ਸਿਰੜ, ਲਗਨ, ਪ੍ਰਬੰਧਕੀ ਕਾਰਜਸ਼ੀਲਤਾ ਅਤੇ ਕਾਰਜ-ਕੁਸ਼ਲਤਾ ਸੰਬੰਧੀ ਅਨੇਕਾ ਗੱਲਾਂ ਦੱਸਦੇ ਹਨ। ਸਮੇਂ ਦੀ ਪਾਬੰਦੀ ਅਤੇ ਬੇਲੋੜੀਆਂ ਗੱਲਾਂ ਤੋਂ ਪ੍ਰਹੇਜ਼ ਇਨ੍ਹਾਂ ਦੇ ਜੀਵਨ ਦਾ ਅੰਗ ਬਣ ਗਏ ਸਨ। ਯੂਨੀਵਰਸਿਟੀ ਦਾ ਸਮੁੱਚਾ ਅਧਿਆਪਨ ਅਤੇ ਗ਼ੈਰ-ਅਧਿਆਪਨ ਵਰਗ ਇਨ੍ਹਾਂ ਦੀ ਵਿਦਵਤਾ ਅਤੇ ਯੂਨੀਵਰਸਿਟੀ ਪ੍ਰਤੀ ਨਿਸ਼ਠਾ ਦੀ ਹਾਮੀ ਭਰਦਾ ਹੈ। ਇਨ੍ਹਾਂ ਦੇ ਪਿੰਡ ਕੋਠਾ ਗੁਰੂ ਦੇ ਇਕ ਹੋਰ ਪ੍ਰਸਿੱਧ ਵਿਦਵਾਨ ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਹਨ। ਉਹ ਇਨ੍ਹਾਂ ਦੀ ਸ਼ਖ਼ਸੀਅਤ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹੋਏ ਕਹਿੰਦੇ ਹਨ— "ਇਹ ਵਿਲੱਖਣ ਵਿਅਕਤੀਤਵ ਦਾ ਸਵਾਮੀ, ਨਾ ਧਨ ਦੀ ਕਾਮਨਾ, ਨਾ ਪਦਵੀਆਂ ਦੀ ਲਾਲਸਾ, ਨਾ ਪ੍ਰਸਿੱਧੀ ਦਾ ਲੋਭ, ਨਾ ਵਿੱਦਿਆ ਦੀ ਹਉਮੈਂ, ਸਰਵਸਵ ਤਿਆਗ ਕੇ ਚੜ੍ਹਦੀ ਕਲਾ ਵਿਚ ਰਹਿ ਕੇ ਨਿਰੰਤਰ ਕਲਮ ਚਲਾਉਂਦਾ ਰਿਹਾ।" ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਰਜਿਸਟਰਾਰ ਸ. ਤੀਰਥ ਸਿੰਘ ਉਨ੍ਹਾਂ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਨਾਲ ਬਿਤਾਏ ਪਲਾਂ ਸੰਬੰਧੀ ਟਿੱਪਣੀ ਕਰਦੇ ਹੋਏ ਕਹਿੰਦੇ ਹਨ— "ਮੈਨੂੰ ਉਨ੍ਹਾਂ ਨਾਲ ਲੰਮੇ ਸਮੇਂ ਤਕ ਕੰਮ ਕਰਨ ਦਾ ਅਵਸਰ ਮਿਲਿਆ ਸੀ। ਮੈਂ ਉਨ੍ਹਾਂ ਨੂੰ ਕਦੇ ਗੁੱਸੇ ਵਿਚ ਨਹੀਂ ਤੱਕਿਆ। ਖਿੜਿਆ ਚਿਹਰਾ, ਹਰ ਇਕ ਨਾਲ ਮੋਹ, ਇੱਥੋਂ ਤਕ ਕਿ ਆਪਣੇ ਸੇਵਾਦਾਰਾਂ ਨੂੰ ਵੀ ਜੀ ਤੋਂ ਬਿਨਾ ਉਨ੍ਹਾਂ ਕਦੇ ਨਹੀਂ ਬੁਲਾਇਆ। ਕੋਈ ਵੀ ਵਿਅਕਤੀ, ਜੋ ਉਨ੍ਹਾਂ ਨੂੰ ਇਕ ਵਾਰ ਮਿਲਿਆ ਹੋਵੇ, ਉਨ੍ਹਾਂ ਦੀ ਸੂਝ-ਬੂਝ, ਉਦਾਰਤਾ, ਹਮਦਰਦੀ, ਮੋਹ, ਮਹਿਮਾਨ-ਨਿਵਾਜ਼ੀ ਤੇ ਅਪਣੱਤ ਨੂੰ ਭੁਲਾ ਨਹੀਂ ਸਕਦਾ। ਪੂਰਨ ਗੁਰਸਿੱਖ, ਚਲਦਾ-ਫਿਰਦਾ ਇਨਸਾਈਕਲੋਪੀਡੀਆ, ਕਰਮਯੋਗੀ ਸ਼ਖ਼ਸੀਅਤ, ਸੁਚੱਜਾ ਪ੍ਰਸ਼ਾਸਕ। ਉਨ੍ਹਾਂ ਦੇ ਅਮੀਰ ਵਿਅਕਤੀਤਵ ਨੂੰ ਮੈਂ ਜਿਸ ਵੀ ਪਹਿਲੂ ਤੋਂ ਚੇਤੇ ਕਰਦਾ ਹਾਂ, ਮੈਨੂੰ ਉਹ ਬੇਮਿਸਾਲ ਨਜ਼ਰ ਆਉਂਦੇ ਹਨ।"

ਸਿੱਖ ਧਰਮ ਦੇ ਅਧਿਐਨ ਵਿਚ ਪਾਏ ਯੋਗਦਾਨ ਕਾਰਨ ਬਹੁਤ ਸਾਰੀਆਂ ਸੰਸਥਾਵਾਂ ਨੇ ਪ੍ਰੋ. ਹਰਬੰਸ ਸਿੰਘ ਦਾ ਸਨਮਾਨ ਕੀਤਾ। ਅਧਰੰਗ ਦੀ ਬੀਮਾਰੀ ਕਾਰਨ ਪ੍ਰੋ. ਸਾਹਿਬ ਕਿਤੇ ਜਾਣ ਦੀ ਸਥਿਤੀ ਵਿਚ ਨਹੀਂ ਸਨ ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਦਾ ਸਨਮਾਨ ਇਨ੍ਹਾਂ ਦੇ ਘਰ ਜਾ ਕੇ ਕੀਤਾ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ ਟੌਹੜਾ ਇਹ ਸਨਮਾਨ ਦੇਣ ਲਈ ਇਨ੍ਹਾਂ ਦੇ ਘਰ ਆਏ ਸਨ। ਸ. ਪ੍ਰਕਾਸ਼ ਸਿੰਘ ਬਾਦਲ ਅਤੇ ਪ੍ਰਿੰਸੀਪਲ ਸਤਿਬੀਰ ਸਿੰਘ ਉਨ੍ਹਾਂ ਦੇ ਨਾਲ ਸਨ। ਭਾਵੇਂ ਕਿ ੩੦ ਮਈ, ੧੯੯੮ ਈ. ਨੂੰ ਲੰਮੀ ਬੀਮਾਰੀ ਉਪਰੰਤ ਪ੍ਰੋ. ਹਰਬੰਸ ਸਿੰਘ ਅਕਾਲ ਚਲਾਣਾ ਕਰ ਗਏ ਪਰ ਸਿੱਖ ਧਰਮ ਵਿਸ਼ਵ ਕੋਸ਼ ਦੇ ਰੂਪ ਵਿਚ ਉਹ ਸਦੀਵੀ ਤੌਰ 'ਤੇ ਅਮਰ ਹੋ ਗਏ ਹਨ। ਸਿੱਖ ਧਰਮ ਦੇ ਅਧਿਐਨ ਲਈ ਪ੍ਰੋਫ਼ੈਸਰ ਸਾਹਿਬ ਦੁਆਰਾ ਕੀਤੇ ਗਏ ਕਾਰਜ ਖੋਜਾਰਥੀਆਂ ਅਤੇ ਵਿਦਿਆਰਥੀਆਂ ਲਈ ਸਦੀਵੀ ਤੌਰ 'ਤੇ ਰਾਹ-ਦਸੇਰਾ ਬਣ ਗਏ ਹਨ। ■

# ਦਸਤਾਰ ਦੀ ਮਹੱਤਤਾ

*-ਸ. ਗੁਰਜੀਤ ਸਿੰਘ ਗੀਤੂ**

ਦਸਤਾਰ ਪੁਸ਼ਾਕ ਦਾ ਨਹੀਂ ਬਲਕਿ ਕਿਰਦਾਰ ਦਾ ਹਿੱਸਾ ਹੈ, ਜੋ ਕਿਰਦਾਰ ਸਿੱਖ ਨੂੰ ਗੁਰਬਾਣੀ ਦੇ ਜ਼ਰੀਏ ਜੀਵਨ ਜਿਊਣ ਦੀ ਜਾਚ ਦੱਸਦਾ ਹੈ। ਦਸਤਾਰ ਵਾਲਾ ਸਿਰ ਫ਼ਖ਼ਰ ਨਾਲ ਉੱਚਾ ਹੋ ਜਾਂਦਾ ਹੈ ਕਿ ਮੇਰੇ ਸੋਹਣੇ ਸਿਰ 'ਤੇ ਦਸਤਾਰ ਰੂਪੀ ਤਾਜ ਸਜਿਆ ਹੋਇਆ ਹੈ ਤੇ ਉਹ ਸਿਰ ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸੇ ਅੱਗੇ ਝੁਕਦਾ ਹੀ ਨਹੀਂ ਅਤੇ ਨਾ ਉਹ ਕਿਸੇ ਨਿਮਾਣੇ ਦਾ ਸਿਰ ਕਿਸੇ ਜ਼ਾਲਮ ਅੱਗੇ ਝੁਕਣ ਦਿੰਦਾ ਹੈ। ਦਸਤਾਰਧਾਰੀ ਗੁਰੂ ਦਾ ਸਿੱਖ ਹਰ ਥਾਂ ਨਿਮਾਣਿਆਂ ਦਾ ਮਾਣ ਬਣ ਕੇ ਬਾਬਾ ਦੀਪ ਸਿੰਘ ਜੀ ਵਾਂਗ ਜੂਝਣ ਦੀ ਸਮਰੱਥਾ ਰੱਖਦਾ ਹੈ। ਉਹ ਬਾਬਾ ਬੰਦਾ ਸਿੰਘ ਬਹਾਦਰ ਦੀ ਤਰ੍ਹਾਂ ਕਿਸੇ ਵੈਰੀ ਦੀ ਦਸਤਾਰ ਵੀ ਸਿਰ ਤੋਂ ਲਹਿਣ ਨਹੀਂ ਦੇਣਾ ਚਾਹੁੰਦਾ। ਆਪਣੀ ਦਸਤਾਰ ਦੀ ਹਿਫ਼ਾਜ਼ਤ ਵੀ ਉਹੀ ਕਰ ਸਕਦਾ ਹੈ ਜਿਸ ਨੂੰ ਦੂਜਿਆਂ ਦੀ ਦਸਤਾਰ ਦੀ ਕੀਮਤ ਦਾ ਅੰਦਾਜ਼ਾ ਹੋਵੇ। ਦਸਤਾਰ ਕੋਈ ਪੰਜ-ਸੱਤ ਗਜ ਦਾ ਕੱਪੜਾ ਨਹੀਂ, ਬਲਕਿ ਮਾਣ-ਮਰਯਾਦਾ ਹੈ। ਦਸਤਾਰ ਦੀ ਅਰੰਭਤਾ ਭਾਵੇਂ ਸਦੀਆਂ ਪੁਰਾਣੀ ਰਹੀ ਹੈ, ਪਰੰਤੂ ਧਰਮ ਦੇ ਖੇਤਰ ਵਿਚ ਇਸ ਦਾ ਮੁੱਢ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਹੀ ਬੱਝਦਾ ਹੈ। ੧੬੯੯ ਈ. ਦੀ ਵੈਸਾਖੀ ਮੌਕੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਇਸ ਨੂੰ ਖਾਲਸੇ ਦੇ ਪਹਿਰਾਵੇ ਦਾ ਅੰਗ ਬਣਾ ਦਿੱਤਾ ਹੈ। ਇਸ ਦਸਤਾਰ ਦਾ ਸਫ਼ਰ ਇੱਥੇ ਹੀ ਨਹੀਂ ਮੁੱਕਦਾ, ਬਲਕਿ ਆਪਣੇ ਅਧਿਕਾਰ ਨੂੰ ਬਰਕਰਾਰ ਰੱਖਣ ਲਈ ਨੀਂਹਾਂ ਵਿਚ ਚਿਣ ਕੇ ਵੀ ਜੈਕਾਰੇ ਬੁਲਾਉਂਦੀ ਰਹੀ, ਉਬਲਦੀਆਂ ਦੇਗਾਂ 'ਚ ਉਬਾਲੇ ਖਾਂਦੀ ਹੋਈ ਸਿਰ ਤੋਂ ਖੋਪੜ ਲੁਹਾਅ ਕੇ, ਆਰਿਆਂ ਨਾਲ ਚਿਰ ਕੇ, ਚਰਖੜੀਆਂ 'ਤੇ ਚੜ੍ਹਨਾ ਪਿਆ। ਕਦੇ ਬੰਦ-ਬੰਦ ਕਟਵਾਉਣੇ ਪਏ ਤੇ ਕਦੇ ਬੇ-ਜ਼ੁਬਾਨੇ ਬੱਚਿਆਂ ਦੇ ਸਰੀਰਕ ਟੁੱਕੜਿਆਂ ਦੇ ਹਾਰ ਮਾਂਵਾਂ ਨੂੰ ਗ਼ਲਾਂ ਵਿਚ ਪਾਉਣੇ ਪਏ ਤਾਂ ਹੀ ਅੱਜ ਸਿੱਖਾਂ ਦੇ ਸਿਰਾਂ 'ਤੇ ਸ਼ੋਭਦੀ ਦਸਤਾਰ ਪੂਰੀ ਦੁਨੀਆ ਵਿਚ ਸਤਿਕਾਰੀ ਜਾਂਦੀ ਹੈ। ਦਸਤਾਰ ਸਿਰ ਉੱਤੇ ਸਜ ਜਾਣ ਨਾਲ ਸਿੱਖ ਇਕ ਵੱਡੀ ਜ਼ਿੰਮੇਵਾਰੀ ਦਾ ਧਾਰਨੀ ਹੁੰਦਾ ਹੈ। ਸਿੱਖ ਨੇ ਫਿਰ ਆਪਣੀ ਜਾਂ ਆਪਣੇ ਪਰਵਾਰ ਦੀ ਦੇਖ-ਰੇਖ ਹੀ ਨਹੀਂ ਕਰਨੀ ਹੁੰਦੀ, ਬਲਕਿ ਇਹ ਦਸਤਾਰ ਇਮਾਨਦਾਰੀ, ਸਚਾਈ ਅਤੇ ਹੱਕ-ਸੱਚ ਦੀ ਸੂਚਕ ਬਣ ਕੇ ਦਇਆ ਦੇ ਰਾਹ ਚੱਲਣ ਦੀ ਪ੍ਰੇਰਨਾ ਵੀ ਦਿੰਦੀ ਹੈ। ਇਸ ਦਸਤਾਰ ਦੇ ਅੰਦਰ ਹੀ ਨਿਆਸਰਿਆਂ ਨੂੰ ਆਸਰਾ ਦੇਣ ਦਾ ਅਹਿਸਾਸ ਹੁੰਦਾ ਹੈ। ਇਹ ਦਸਤਾਰ ਹੀ ਦੂਜਿਆਂ ਲਈ ਨਿਰਭਉ ਦਾ ਸੰਕੇਤ ਬਣਦੀ

*ਪਿੰਡ ਤੇ ਡਾਕ: ਕੋਲਿਆਂਵਾਲੀ, ਤਹਿ: ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ-੧੫੨੧੦੭ ਮੋ: +੯੧੯੪੬੩੫-੧੦੦੫੨

ਤੇ ਕਿਸੇ ਸੰਕਟ ਵਿਚ ਘਿਰੀ ਇਸਤਰੀ ਦੀ ਪੱਤ ਢੱਕਣ ਦਾ ਸਾਹਸ ਰੱਖਦੀ ਹੈ। ਦਸਤਾਰ ਨਾਲ ਹੀ ਬਿਰਧ ਮਾਪਿਆਂ ਦੀ ਡੰਗੋਰੀ ਦਾ ਖ਼ਿਆਲ ਆਉਂਦਾ ਹੈ। ਦਸਤਾਰ ਸੁਭਾਅ ਤੋਂ ਹੀ ਅਜ਼ਾਦ ਹੋਣ ਕਰਕੇ ਨਾ ਕਿਸੇ ਸਿੱਖ ਨੂੰ ਗ਼ੁਲਾਮ ਹੋਣ ਦਿੰਦੀ ਹੈ ਤੇ ਨਾ ਕਿਸੇ ਨੂੰ ਆਪਣਾ ਗ਼ੁਲਾਮ ਕਰਨ ਦਾ ਫੁਰਨਾ ਪੈਦਾ ਕਰਨ ਦਿੰਦੀ ਹੈ। ਦਸਤਾਰ ਇਕ ਕਿਸਮ ਦਾ ਸਿਰ ਸਜਿਆ ਤਾਜ ਹੈ ਜੋ ਹਰ ਕਿਸੇ ਨੂੰ ਪਿਆਰ ਨਾਲ ਗ਼ਲ ਲਾਉਣ ਲਈ ਪ੍ਰੇਰਨਾ ਪੈਦਾ ਕਰਦਾ ਹੈ ਤੇ ਝੂਠੇ ਹੰਕਾਰੇ ਰਾਜਿਆਂ ਦੇ ਮਾਣ ਨੂੰ ਤੋੜਣ ਦੀ ਹਿੰਮਤ ਰੱਖਦਾ ਹੈ।

ਵਰਤਮਾਨ ਸਮੇਂ ਲੋੜ ਹੈ ਸਿੱਖ ਕੌਮ ਦੇ ਬੇਮੁਖ ਹੁੰਦੇ ਜਾ ਰਹੇ ਨੌਜਵਾਨਾਂ ਨੂੰ ਇਸ ਗੌਰਵਮਈ ਵਿਰਸੇ ਤੋਂ ਜਾਣੂ ਕਰਵਾਇਆ ਜਾਵੇ, ਤਾਂ ਜੋ ਇਸ ਦਸਤਾਰ ਦੇ ਰੂਹਾਨੀ ਗੁਣਾਂ ਨੂੰ ਪਹਿਚਾਣ ਕੇ ਆਪਣੇ ਜੀਵਨ ਦਾ ਅਹਿਮ ਹਿੱਸਾ ਸਮਝਿਆ ਜਾ ਸਕੇ। ਨੌਜਵਾਨਾਂ ਨੂੰ ਆਪਣੇ ਜੀਵਨ ਦਾ ਆਦਰਸ਼ ਕਿਸੇ ਦਸਤਾਰਧਾਰੀ ਲੱਚਰਤਾ ਫੈਲਾਉਂਦੇ ਕਲਾਕਾਰਾਂ ਨੂੰ ਨਾ ਮੰਨ ਕੇ, ਸਰਦਾਰ ਹਰੀ ਸਿੰਘ ਨਲਵਾ ਜਿਹੇ ਮਹਾਨ ਯੋਧਿਆਂ ਨੂੰ ਮੰਨਣਾ ਚਾਹੀਦਾ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਇਕ-ਮਿੱਕ ਹੋ ਕੇ ਬੱਚਿਆਂ ਨੂੰ ਸੇਧ ਦੇਣ ਲਈ ਉਪਰਾਲਾ ਕਰਨਾ ਚਾਹੀਦਾ ਹੈ। ਦਿਨ ਪ੍ਰਤੀ ਦਿਨ ਭਖ ਰਹੇ ਦਸਤਾਰ ਦੀਆਂ ਵੰਨਗੀਆਂ (ਪ੍ਰਕਾਰਾਂ) ਦੇ ਮਸਲਿਆਂ ਨੂੰ ਸੰਕੋਚ ਕੇ ਇਸ ਦੇ ਮੌਲਿਕ ਗੁਣਾਂ ਨੂੰ ਦਰਸਾਉਣਾ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਹੀ ਹਿੰਦੂ-ਮੁਸਲਿਮ ਭਾਈਆਂ ਵਿਚ ਵੀ ਜਾਗਰੁਕਤਾ ਮੁਹਿੰਮ ਦਾ ਆਗਾਜ਼ ਕਰਨਾ ਜ਼ਰੂਰੀ ਹੈ ਤਾਂ ਜੋ ਸਿੱਖ ਦੀ ਦਸਤਾਰ ਨੂੰ ਸਹਿਮ ਦਾ ਨਹੀਂ, ਬਲਕਿ ਭਾਈਚਾਰਕ ਸਾਂਝ ਦਾ ਮੁੱਖ ਅੰਗ ਸਮਝਿਆ ਜਾਵੇ। ■

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ੨੫ ਦਸੰਬਰ, ੨੦੧੭ ਨੂੰ ਗੁਰਦੁਆਰਾ ਗੁਰੂ ਕਾ ਬਾਗ, ਨਾਰਕੁਲਡੰਗਾ ਵਿਖੇ ੧੫ ਪ੍ਰਾਣੀ, ਗੁਰਦੁਆਰਾ ਬੈਕ ਮੋੜ, ਧੰਨਬਾਦ ਵਿਖੇ ੧ ਜਨਵਰੀ, ੨੦੧੮ ਨੂੰ ੧੫ ਪ੍ਰਾਣੀ ਅਤੇ ਗੁਰਦੁਆਰਾ ਕਿਸ਼ਨ ਗੰਜ, ਬਿਹਾਰ ਵਿਖੇ ੬ ਜਨਵਰੀ, ੨੦੧੮ ਨੂੰ ਕੁੱਲ ੪੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

ਗਾਗਰ 'ਚ ਸਾਗਰ-- ੯੬

# ਮਹਿਮਾ ਸ੍ਰੀ ਹਰਿਮੰਦਰ ਸਾਹਿਬ ਜੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥ (ਪੰਨਾ ੧੩੬੨)*

ਸ੍ਰੀ ਹਰਿਮੰਦਰ ਸਾਹਿਬ— ਮਾਤ ਲੋਕ ਉੱਪਰ ਸੱਚਖੰਡ ਤੇ ਵਿਸ਼ਵ ਦਾ ਅਜੂਬਾ ਹੈ। ਇਹ ਸਿੱਖ ਕੌਮ ਦਾ ਕੇਂਦਰੀ ਧਾਰਮਿਕ ਸਥਾਨ ਹੈ ਜੋ ਰੱਬੀ ਏਕਤਾ, ਵਿਸ਼ਵ ਸਮਾਨਤਾ ਤੇ ਮਾਨਵੀ ਪਿਆਰ ਦਾ ਕੇਵਲ ਪ੍ਰਤੀਕ ਹੀ ਨਹੀਂ ਸਗੋਂ ਉਸ ਦੀ ਪ੍ਰਤੱਖ ਵਿਆਖਿਆ ਵੀ ਹੈ। ਇੱਥੇ ਗੂੰਜਦੀਆਂ ਧੁਰ ਕੀ ਬਾਣੀ ਦੀਆਂ ਅਗੰਮੀ ਧੁਨਾਂ ਸਮੁੱਚੇ ਵਾਤਾਵਰਨ ਨੂੰ ਅਧਿਆਤਮਿਕ ਸੁਗੰਧੀ ਨਾਲ ਸੁਗੰਧਿਤ ਕਰਦੀਆਂ ਹਨ। ਇਹ ਕਲਾ ਦਾ ਸੁੰਦਰ ਨਮੂਨਾ, ਰੂਹਾਨੀਅਤ ਦਾ ਸੋਮਾ ਅਤੇ ਸ੍ਵੈ-ਮਾਣ ਨਾਲ ਜੀਵਨ ਜੀਉਣ ਦਾ ਪ੍ਰੇਰਨਾ-ਸਰੋਤ ਹੈ। ਇੱਥੇ ਦੈਵੀ ਬਖਸ਼ਿਸ਼ਾਂ ਤੇ ਰਹਿਮਤਾਂ ਦੀ ਵਰਖਾ ਸਦੀਵ ਬਰਸਦੀ ਹੈ। ਵਿਸ਼ਵ ਭਰ ਵਿੱਚ ਵੱਸਦਾ ਹਰੇਕ ਗੁਰਸਿੱਖ ਦੋਨੋਂ ਵਕਤ ਅਰਦਾਸ ਸਮੇਂ 'ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' ਦੀ ਜੋਦੜੀ ਕਰਦਾ ਹੈ।

ਸ੍ਰੀ ਹਰਿਮੰਦਰ ਸਾਹਿਬ ਸਬੰਧੀ 'ਸੂਰਜ ਪ੍ਰਕਾਸ਼' ਦੇ ਕਰਤਾ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

*ਸ੍ਰੀ ਹਰਿਮੰਦਰ ਮਹਾਂ ਮਹਾਤਮੁ। ਸਭ ਕੀ ਪੁਰਹਿ ਕਾਮਨਾ ਆਤਮ।*

ਭਾਵ— ਇਹ ਉਹ ਅਸਥਾਨ ਹੈ ਜਿੱਥੇ ਸਭ ਦੇ ਮਨ ਦੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਹਨ।

ਇਸੇ ਸੰਦਰਭ ਵਿਚ ਗਿਆਨੀ ਗਿਆਨ ਸਿੰਘ ਜੀ ਦਾ ਰਚਿਤ ਇਕ ਕਬਿੱਤ ਵੀ ਕਮਾਲ ਦਾ ਹੈ:

*ਮੰਦਰ ਰਚਾਯੋ ਅਤਿ ਸੁੰਦਰ ਅਪਾਰ ਗੁਰੁ,*
*ਮੁਕਤਿ ਚਤੁਰ ਦਾਇ ਜਾਂਹਿ ਦ੍ਵਾਰ ਚਾਰ ਹੈਂ।*
*ਚਮਕ ਦਮਕ ਚਾਰੁ ਚਾਰਿ ਦਿਸਹੂੰ ਤੇ ਚਾਰਿ,*
*ਚਾਰਿ ਹੀ ਬਰਨ ਆਇ ਪਾਇਂ ਫਲ ਚਾਰਿ ਹੈਂ।*
*ਚਾਰ ਚਾਰ ਜਾਮ, ਚਾਰ ਬਰਨ ਕੋ ਉਚਾਰ ਨਾਮ,*
*ਆਸ਼੍ਰਮ ਸੁ ਚਾਰ, ਚੱਕ ਚਾਰ ਕੋ ਵਿਚਾਰ ਹੈਂ।*
*ਸੰਪ੍ਰਦਾਇ ਚਾਰ, ਚਾਰ ਸੰਪਦਾ,*

**ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯*

*ਸਾਧਨ ਚਾਰ, ਚਾਰ ਬੇਦ ਸਾਰ,*
*ਚਾਰ ਦਸ ਲੋਕ ਸਾਰ ਹੈਂ॥*

*(ਸ੍ਰੀ ਗੁਰੁ ਪੰਥ ਪ੍ਰਕਾਸ਼, ਭਾਗ ਪਹਿਲਾ, ਪੂਰਬਾਰਧ ਬਿਸ੍ਰਾਮ ੧੯)*

**ਭਾਵ:–** ਸਤਿਗੁਰਾਂ ਨੇ ਇਤਨਾ ਸੁੰਦਰ ਰੱਬ ਦਾ ਘਰ (ਹਰਿਮੰਦਰ) ਬਣਾਇਆ ਕਿ ਇਸ ਦੇ ਚਾਰ ਦਵਾਰ, ਚਾਰ ਮੁਕਤੀਆਂ ਦੇਣ ਵਾਲੇ ਹਨ। 'ਸਮ ਅਰਥ ਕੋਸ਼' ਅਨੁਸਾਰ ਚਾਰ ਮੁਕਤੀਆਂ— ੧. ਸਾਲੋਕਯ: ਆਪਣੇ ਇਸ਼ਟ ਦੇ ਲੋਕ ਵਿਚ ਪੁੱਜ ਕੇ ਨਿਵਾਸ ਕਰਨਾ ੨. ਸਾਮੀਪਯ: ਇਸ਼ਟ ਦੇ ਨਿਕਟਵਰਤੀ ਹੋਣਾ ੩. ਸਾਰੂਪਯ: ਇਸ਼ਟ ਤੁਲ ਸਰੂਪ ਦਾ ਹੋਣਾ ੪. ਸਾਯੁਖ: ਉਪਾਸਯ ਨਾਲ ਉਪਾਸ਼ਕ ਦਾ ਜੁੜ ਕੇ ਤਦਰੂਪ ਹੋ ਜਾਣਾ।)

• ਸ੍ਰੀ ਹਰਿਮੰਦਰ ਸਾਹਿਬ ਦੀ ਚਮਕ-ਦਮਕ ਏਨੀ ਸੁੰਦਰ ਕਿ ਚਹੁੰ ਦਰਵਾਜਿਆਂ ਰਾਹੀਂ ਚਾਰ ਵਰਨਾਂ ਦੇ ਲੋਕ ਚਾਰੇ ਫਲ (ਧਰਮ, ਅਰਥ, ਕਾਮ, ਮੋਖ) ਪ੍ਰਾਪਤ ਕਰ ਲੈਂਦੇ ਹਨ।

• ਸ੍ਰੀ ਹਰਿਮੰਦਰ ਸਾਹਿਬ ਵਿਖੇ ਚਾਰ ਅੱਖਰੇ 'ਵਾਹਿਗੁਰੂ' ਨਾਮ ਦਾ ਉਚਾਰਨ ਏਨੀ ਭਾਵਨਾ ਨਾਲ ਹੁੰਦਾ ਹੈ ਕਿ ਚਾਰੇ ਆਸ਼ਰਮਾਂ ਅਤੇ ਚਹੁੰ ਚੱਕਾਂ ਦੇ ਮਾਲਕ ਪ੍ਰਭੂ ਦਾ ਹੀ ਸਭ ਆ ਕੇ ਵਿਚਾਰ ਕਰਦੇ ਹਨ।

• ਸ੍ਰੀ ਹਰਿਮੰਦਰ ਸਾਹਿਬ ਸੰਪਰਦਾਵਾਂ (ਉਸ ਸਮੇਂ ਦੀ ਗਿਣਤੀ ਅਨੁਸਾਰ ਚਾਰ) ਅਤੇ ਆਤਮਿਕ ਵਿਕਾਸ ਦੇ ਚਾਰ ਸਾਧਨ (ਬਿਬੇਕ, ਬੈਰਾਗ, ਖਟ ਸੰਪਤਿ, ਮੁਕਤੀ) ਆਦਿ ਇੱਥੇ ਮਿਲਦੇ ਹਨ। ਅੱਗੇ ਕਵੀ ਨੇ ਨਾਨਕ ਨਿਰਮਲ ਪੰਥ ਦੀ ਮਹਿਮਾ ਵਰਣਨ ਕੀਤੀ ਹੈ ਕਿ ਹੋਰਨਾ ਮਤਾਂ ਦੀਆਂ ਸਿੱਖਿਆਵਾਂ ਵਿਚ ਭਟਕਣ ਦੀ ਲੋੜ ਨਹੀਂ ਸਗੋਂ ਸ੍ਰੀ ਹਰਿਮੰਦਰ ਸਾਹਿਬ ਤਾਂ (ਚਾਰ ਦਸ ਲੋਕ ਸਾਰ) ਚੌਦਾਂ ਲੋਕਾਂ ਵਿੱਚੋਂ ਸ੍ਰੇਸ਼ਟ ਹੈ। (ਪੁਰਾਤਨ ਮਾਨਤਾ ਅਨੁਸਾਰ ਸੱਤ ਅਕਾਸ਼ ਤੇ ਸੱਤ ਪਾਤਾਲ ਮੰਨੇ ਗਏ, ਇਨ੍ਹਾਂ ਅਨੁਸਾਰ ਚੌਦਾਂ ਲੋਕਾਂ ਦੀ ਗਿਣਤੀ ਹੈ— ਭੂ, ਭਵ, ਸ੍ਵ, ਮਹਿ, ਜਨ, ਤਪ, ਸਤਯ, ਅਤਲ, ਸੁਤਲ, ਵਿਤਲ, ਤਲਾਤਲ, ਮਹਾਤਲ, ਰਸਾਤਲ, ਪਾਤਾਲ ਆਦਿ।)

ਵਿਸ਼ੇਸ਼ ਗੱਲ ਇਹ ਹੈ ਕਿ ਇਕ ਕਬਿੱਤ ਵਿਚ ਸਭ ਲੋਕ-ਵਿਸ਼ਵਾਸ ਤੇ ਮਾਨਤਾਵਾਂ ਗੁੰਦ ਕੇ ਕਵੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਜੋ ਮਹਿਮਾ ਬਿਆਨ ਕੀਤੀ ਹੈ, ਉਹ ਸਤਿਗੁਰਾਂ ਦੀ ਵੱਡੀ ਬਖਸ਼ਿਸ਼ ਹੀ ਹੈ। ਇਸੇ ਸੰਦਰਭ ਵਿਚ ਇਕ ਗੁੰਮਨਾਮ ਕਵੀ 'ਹਰਿਦਾਸ' ਜੀ ਦੀ ਰਚਨਾ ਹੈ ਜਿਸ ਵਿਚ ਸ੍ਰੀ ਹਰਿਮੰਦਰ ਸਾਹਿਬ ਅਤੇ ਬੈਕੁੰਠ ਨੂੰ ਕਵੀ ਨੇ ਬਰਾਬਰ ਰੱਖ ਕੇ ਵਿਚਾਰ ਕੀਤੀ ਹੈ। ਹੋਇਆ ਕੀ ਕਿ ਸ੍ਰੀ ਹਰਿਮੰਦਰ ਸਾਹਿਬ ਭਾਰਾ (ਗੌਰਾ), ਦੈਵੀ ਰਹਿਮਤਾਂ ਦਾ ਵਜੂਦ ਹੋਣ ਕਰਕੇ ਧਰਤੀ (ਧਰਨੀ) ਉੱਪਰ ਹੀ ਸੁਭਾਇਮਾਨ ਹੋ ਗਿਆ, ਪਰ ਇਸ ਦੇ ਮੁਕਾਬਲੇ ਬੈਕੁੰਠ (ਸਵਰਗ) ਹੌਲਾ (ਹੌਰਾ) ਹੋਣ ਕਰਕੇ ਅਕਾਸ਼ 'ਤੇ ਚਲਾ ਗਿਆ। ਕਵੀ ਦਾ ਮਤ ਹੈ ਕਿ ਐ ਦੁਨੀਆ ਦੇ ਲੋਕੋ! ਬੈਕੁੰਠ (ਸਵਰਗ) ਤਾਂ ਬਹੁਤ ਛੋਟੀ ਪ੍ਰਾਪਤੀ ਹੈ ਪਰ ਇਸ ਦੇ ਸਮ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਬਹੁਤ ਹੀ ਵੱਡੀ ਪ੍ਰਾਪਤੀ ਹੈ। ਤੱਤਸਾਰ ਵਜੋਂ ਸਵਰਗਾਂ ਦੇ ਲਾਰਿਆਂ 'ਚ ਕਿਧਰੇ ਵੀ ਭਟਕਣ ਦੀ ਲੋੜ ਨਹੀਂ, ਸਗੋਂ ਸ੍ਰੀ ਹਰਿਮੰਦਰ ਸਾਹਿਬ ਆ ਕੇ ਨਮਸਕਾਰ ਕਰੋ, ਕੀਰਤਨ ਸਰਵਣ

ਕਰੋ, ਬੰਦਗੀ-ਸਿਮਰਨ ਕਰੋ। ਇੱਥੇ ਅਕਾਲ ਪੁਰਖ ਦੀਆਂ ਸਭ ਬਖਸ਼ਿਸ਼ਾਂ ਪ੍ਰਾਪਤ ਹੁੰਦੀਆਂ ਹਨ। ਕਾਵਿ-ਰੂਪ ਇਉਂ ਹੈ:

*ਹਰਿਮੰਦਰ ਬੈਕੁੰਠ ਕੋ, ਤੋਲਿਓ ਹਰਿ ਹਰਿ ਦਾਸ।*
*ਗੌਰਾ ਸੁ ਧਰਨੀ ਰਹਿਓ, ਹੌਰਾ ਚੜਿਓ ਅਕਾਸ਼।*

*(ਪੁਸਤਕ- ਅੰਮ੍ਰਿਤਸਰ ਮਹਿਮਾ ਕੋਸ਼, ਪੰਨਾ ੩੬)*

ਸ੍ਰੀ ਹਰਿਮੰਦਰ ਸਾਹਿਬ ਗੋਲਡਨ ਟੈਂਪਲ ਨਹੀਂ, ਸਗੋਂ ਹਰਿ (ਰੱਬ) ਦਾ ਮੰਦਰ (ਘਰ) ਭਾਵ ਰੱਬ ਦਾ ਘਰ ਹੈ। ਇੱਥੇ ਸਦਾ ਬਖਸ਼ਿਸ਼ਾਂ ਦੀ ਬਰਸਾਤ ਹੁੰਦੀ ਹੈ। ਇੱਥੇ ਅਕਾਲ ਪੁਰਖ ਕੀਰਤਨ ਰੂਪ ਹੋ ਕੇ ਸੁਭਾਇਮਾਨ ਹੈ। ਕਰਤੇ ਦੀ ਕੀਰਤੀ ਦਾ ਪ੍ਰਤਾਪ ਤੇ ਕਰਤਾਰੀ ਰਹਿਮਤਾਂ ਦੀ ਇਹ ਕਰਮ-ਭੂਮੀ ਹੈ। ਇੱਥੇ ਸਰੋਵਰ ਕੇਵਲ ਪਾਣੀ ਰੂਪ ਨਹੀਂ, ਸਗੋਂ ਬਾਣੀ ਤੇ ਬੰਦਗੀ ਦੀਆਂ ਬਰਕਤਾਂ ਸਦਕਾ ਅੰਮ੍ਰਿਤਮਈ ਜਲ ਹੈ ਤੇ ਇਹਦਾ ਚੂਲ਼ਾ ਸਿਦਕਵਾਨਾਂ ਲਈ ਚਾਤ੍ਰਿਕ ਦੀ ਤਰ੍ਹਾਂ ਸਵਾਂਤੀ ਬੂੰਦ ਹੈ। ਇਹ ਸਤਿਗੁਰਾਂ ਦੀ ਚਰਨ-ਛੋਹ ਪ੍ਰਾਪਤ ਪਵਿੱਤਰ ਧਰਤੀ ਬਿਬੇਕੀਆਂ ਲਈ ਬਰਕਤਾਂ ਦਾ ਭੰਡਾਰ ਹੈ। ਕਈ ਵਾਰ ਇਉਂ ਜਾਪਦਾ ਕਿ ਬੇਰ ਬਾਬਾ ਬੁੱਢਾ ਜੀ ਗੌਰਵਮਈ ਇਤਿਹਾਸ ਸੁਣਾਉਂਦੀ ਹੋਈ ਨਿਰਮਲ ਪੰਥ ਦੀਆਂ ਪਰੰਪਰਾਵਾਂ ਨਿਭਾਉਣ ਵਾਸਤੇ ਹਰੇਕ ਸਿੱਖ ਨੂੰ ਪ੍ਰੇਰਦੀ ਹੈ। ਦੁੱਖ ਭੰਜਨੀ ਬੇਰ ਕੇਵਲ ਸਧਾਰਨ ਰੁੱਖ ਨਹੀਂ, ਸਗੋਂ ਇਹ ਤਾਂ ਹਰੇਕ ਚੁੱਭੀ ਲਾਉਣ ਵਾਲੇ ਸ਼ਰਧਾਲੂ ਨੂੰ ਪ੍ਰਭੂ-ਨਾਮ ਜਪਾਉਂਦੀ ਹੈ ਤੇ ਸੰਦੇਸ਼ ਦਿੰਦੀ ਹੈ ਕਿ ਭਲਿਓ! ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਤਾਂ ਬੇਰੀਆਂ ਵਿੱਚ ਵੀ ਬੇਅੰਤ ਬਰਕਤਾਂ ਹਨ। ਤੁਸੀਂ ਇਹ ਦਰ ਛੱਡ ਕੇ ਹੋਰ ਕਿਧਰੇ ਨਾ ਭਟਕਦੇ ਰਹਿਓ! ਅੱਗੇ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਸੀਸ-ਭੇਟ ਸਥਾਨ ਸ਼ਰਧਾਵਾਨਾਂ ਨੂੰ ਸੀਸ ਨਿਵਾਉਣ ਲਈ ਪ੍ਰੇਰਦਾ ਹੈ ਕਿ ਗੁਰੂ-ਪਿਆਰਿਓ! ਇਹ ਸਬਕ ਪੱਲੇ ਬੰਨ੍ਹ ਕੇ ਲਿਜਾਇਓ ਕਿ ਸਿੱਖੀ-ਸਿਦਕ ਤੋਂ ਨਾ ਡੋਲਿਓ ਤੇ ਹਮੇਸ਼ਾਂ ਸੋਚਾਂ ਵਿਚ ਗੁਰੂ-ਪਿਆਰ ਰੱਖਿਓ। ਧਰਮੀਆਂ ਦੇ ਕਥਨ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਦੀ ਹਰ ਸਿੱਲ੍ਹ ਉੱਤੇ ਯੋਧਿਆਂ ਦੇ ਬੇਅੰਤ ਸੀਸ ਕੁਰਬਾਨ ਹੋਏ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਇੱਕ ਪੈਗਾਮ ਹੈ, ਇੱਥੋਂ ਦੁਨਿਆਵੀ ਗੱਲਾਂ ਕਰਦਿਆਂ ਨਾ ਲੰਘ ਜਾਣਾ! ਬਾਣੀ ਦਾ ਜਾਪ ਕਰਨਾ! ਸਾਨੂੰ ਇੱਕ-ਇੱਕ ਕਦਮ ਪਰਿਕਰਮਾ ਕਰਨ ਦਾ ਅਧਿਕਾਰ ਬੇਅੰਤ ਧਰਮੀ ਸੂਰਮਿਆਂ ਦੀ ਕੁਰਬਾਨੀ ਨੇ ਲੈ ਕੇ ਦਿੱਤਾ ਹੈ। ਉਨ੍ਹਾਂ ਦੀ ਕੁਰਬਾਨੀ ਦਾ ਧਿਆਨ ਧਰਕੇ ਅਗਲਾ ਕਦਮ ਪੁੱਟਦੇ ਚਲੇ ਜਾਣਾ!

ਸ੍ਰੀ ਹਰਿਮੰਦਰ ਸਾਹਿਬ ਵਿਖੇ ਜਗਦੀ ਜੋਤ ਕੁਝ ਕੁ ਤਰਕਵਾਦੀਆਂ ਲਈ ਘਿਓ ਦਾ ਦੀਵਾ ਹੈ, ਪਰ ਇਹ ਕੌਣ ਜਾਣੇ ਕਿ ਇਸ ਜੋਤ ਨੂੰ ਅਨੇਕਾਂ ਪੰਥ-ਦੋਖੀਆਂ ਨੇ ਬੁਝਾਉਣਾ ਚਾਹਿਆ, ਪਰੰਤੂ ਧਰਮੀ ਮਰਜੀਵੜਿਆਂ ਨੇ ਬੇਅੰਤ ਕੁਰਬਾਨੀਆਂ ਦੇ ਕੇ ਜੋਤ ਜਗਦੀ ਰੱਖੀ। ਜੇਕਰ ਇਹ ਪ੍ਰਕਾਸ਼ਮਾਨ ਹੈ ਤਾਂ ਇਉਂ ਸਮਝੀਏ ਕਿ ਇਸ ਵਿਚ ਸੂਰਮਿਆਂ ਦਾ ਰੱਤ ਰੂਪੀ ਤੇਲ ਹੈ, ਜਿਸ ਨੇ ਇਸ ਨੂੰ ਜਗਦਿਆਂ ਰੱਖਿਆ । ਇਹ ਸਾਡੀ ਨਜ਼ਰ ਨੂੰ ਦਿੱਸਦੀ ਰੂੰ ਦੀ ਬੱਤੀ ਕੇਵਲ ਰੂੰ ਦੀ ਵੱਟੀ ਨਹੀਂ, ਸਗੋਂ ਧਰਮੀ ਰੂਹਾਂ ਦੇ ਸਿਦਕ ਦੀ ਵੱਟੀ ਹੈ। ਇਸ ਦਾ ਪ੍ਰਕਾਸ਼ ਸੱਚੇ ਧਰਮ, ਸਿਦਕ ਤੇ ਗੁਰੂ-ਭਰੋਸੇ ਦਾ ਹੈ। ਸਾਡੀ

ਵਿਆਖਿਆਕਾਰੀ ਦੇ ਸ਼ਬਦ ਊਣੇ ਤੇ ਨਿਗੂਣੇ ਹੋ ਸਕਦੇ ਹਨ, ਪਰ ਇਸ ਜੋਤ ਦੇ ਜਗਣ ਪਿੱਛੇ ਵੱਡਾ ਸੰਘਰਸ਼ ਤੇ ਕੌਮੀ ਇਤਿਹਾਸ ਹੈ। ਇਹਨੂੰ ਜ਼ੁਲਮੀ ਝੱਖੜ ਤੇ ਹਨੇਰੀਆਂ ਬੁਝਾ ਨਹੀਂ ਸਕੀਆਂ। ਇਹ ਹਰ ਯੁੱਗ ਵਿਚ ਧਰਮ ਦੀ ਜੈਕਾਰ, ਹੱਕ-ਸੱਚ ਤੇ ਫ਼ਤਿਹ ਦੀ ਗਵਾਹ ਹੈ ਅਤੇ ਜੁਗਾਂ-ਜੁਗਾਂਤਰਾਂ ਤਕ ਹਨੇਰਿਆਂ ਨਾਲ ਟਕਰਾਉਣ ਅਤੇ ਪ੍ਰਕਾਸ਼ਮਈ ਰਹਿਣ ਦੀ ਗਵਾਹੀ ਹੈ। ਭਲਿਓ ਪੁਰਸ਼ੋ! ਇਹ ਬ੍ਰਾਹਮਣਵਾਦੀ ਨਹੀਂ, ਸਗੋਂ ਨਾਨਕਵਾਦੀ ਪੰਥ-ਪ੍ਰਸਤਾਂ ਦੇ ਸੱਚੇ ਧਰਮ, ਬੰਦਗੀ, ਸਿਮਰਨ, ਸਿਦਕ, ਬਿਬੇਕ, ਦ੍ਰਿੜ੍ਹਤਾ ਅਤੇ ਆਪਣੀ ਨਿਆਰੀ ਹੋਂਦ ਕਾਇਮ ਰੱਖਣ ਦੀ ਸਦੀਵੀ ਮਿਸਾਲ ਹੈ।

ਸਮਾਂ ਕੋਈ ਵੀ ਹੋਵੇ, ਇੱਥੇ ਪੰਥ-ਦੋਖੀ ਤਾਕਤਾਂ ਜਾਂ ਸੋਚਾਂ ਇੱਕ ਗੱਲ ਤਾਂ ਮੰਨਦੀਆਂ ਰਹੀਆਂ ਹਨ ਕਿ ਸ੍ਰੀ ਹਰਿਮੰਦਰ ਸਾਹਿਬ ਸਿੱਖ ਕੌਮ ਦੀ ਦੁਨਿਆਵੀ ਤੇ ਰੂਹਾਨੀਅਤ ਸ਼ਕਤੀ ਦਾ ਮੁੱਖ ਕੇਂਦਰ ਹੈ। ਇਸ ਵਿਸ਼ਵ-ਸ਼ਾਂਤੀ ਅਤੇ ਵਿਸ਼ਵ-ਪਿਆਰ ਦੇ ਪ੍ਰਤੀਕ, ਗੁਰੂ-ਵਰੋਸਾਏ ਕੇਂਦਰੀ ਸਥਾਨ ਨੂੰ ਕੁਝ ਹਉਮੈਂ ਦੇ ਸਤਾਏ ਹੋਏ ਲੋਕ ਤਬਾਹ ਕਰਨ ਆਏ ਤਾਂ ਉਹ ਖ਼ੁਦ ਹੀ ਤਬਾਹ ਹੋ ਗਏ, ਜੋ ਇਸ ਦਾ ਇਤਿਹਾਸ ਗਵਾਹ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਇੱਕ-ਇੱਕ ਇੱਟ ਨਾਲ ਸਿੱਖ ਕੌਮ ਦੇ ਹਿਰਦੇ ਦੀ ਸਾਂਝ ਹੈ। ਜਿਹੜਾ ਕੇਂਦਰੀ ਸਥਾਨ ਕੌਮ ਦੇ ਦਿਲਾਂ 'ਚ ਵੱਸਦਾ ਹੋਵੇ ਉਸ ਦੇ ਜਲੌਂ, ਪ੍ਰਤਾਪ ਤੇ ਸ਼ਕਤੀ ਅੱਗੇ ਬਾਕੀ ਤਾਕਤਾਂ ਨਿਗੂਣੀਆਂ ਹੀ ਰਹਿਣਗੀਆਂ।

ਇਹ ਪ੍ਰਭੂ-ਸਿਫਤੀ ਦਾ ਘਰ ਹੈ। ਇੱਥੇ ਗੂੰਜਦੀ ਅੰਮ੍ਰਿਤਮਈ ਬਾਣੀ, ਇੱਥੋਂ ਦਾ ਅੰਮ੍ਰਿਤਮਈ ਜਲ, ਅੰਮ੍ਰਿਤਮਈ ਕੜਾਹ ਪ੍ਰਸ਼ਾਦ, ਇੱਥੋਂ ਦੀਆਂ ਅੰਮ੍ਰਿਤਮਈ ਪਰੰਪਰਾਵਾਂ ਅੰਮ੍ਰਿਤ ਭਰਪੂਰ ਜੀਵਨ ਜੀਉਣ ਦੀਆਂ ਪ੍ਰੇਰਕ ਸ਼ਕਤੀਆਂ ਹਨ। ਇਸ ਨਿਬੰਧ ਦੇ ਆਦਿ ਵਿਚ ਦਰਜ ਸ਼ਬਦ ਪੰਚਮ ਪਾਤਸ਼ਾਹ ਜੀ ਦੀ ਇਸ ਸਰਵੋਤਮ ਸਥਾਨ ਬਾਰੇ ਮੋਹਰ ਛਾਪ ਹੈ, ਜਿਸ ਦੇ ਭਾਵ-ਅਰਥ ਹਨ:-

'ਅਸੀਂ ਸਭ ਸਥਾਨ ਦੇਖੇ ਹਨ ਪਰੰਤੂ ਹੇ ਹਰਿਮੰਦਰ ਜੀ! ਤੇਰੇ ਵਰਗਾ ਹੋਰ ਕੋਈ ਸਥਾਨ ਨਹੀਂ ਹੈ। ਤੈਨੂੰ ਉਸ ਅਕਾਲ (ਪੁਰਖ) ਨੇ ਬਣਾਇਆ (ਬਧਹੁ) ਹੈ। ਇਹ ਸਭ ਸਿਰਜਣਾ ਉਸ ਸਿਰਜਨਹਾਰ (ਬਿਧਾਤੈ) ਦੀ ਹੈ, ਤਾਂ ਤੂੰ ਸੋਹਣਾ (ਸੋਹਿਆ) ਦਿਸਦਾ ਹੈਂ। ਇਸ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਦੀ ਪੁਰੀ (ਰਾਮਦਾਸਪੁਰ) ਜਿੱਥੇ ਉੱਚ ਆਤਮਿਕ ਗੁਣਾਂ ਵਾਲੀ ਵਸੋਂ ਸੰਘਣੀ (ਸਘਨ), ਬੇਅੰਤ (ਅਪਾਰ), ਉਪਮਾ ਰਹਿਤ (ਅਨੂਪ) ਹੈ। ਅੰਤਲੀ ਪੰਕਤੀ 'ਚ ਸਤਿਗੁਰੂ ਫੁਰਮਾਉਂਦੇ ਹਨ ਕਿ ਹੇ ਸੰਗੀ-ਜਨੋ! ਇੱਥੇ ਸਰਬ ਪਾਪ ਦੂਰ ਹੁੰਦੇ ਹਨ। ਜਗਿਆਸੂ ਦਾ ਪ੍ਰਸ਼ਨ ਹੋ ਸਕਦਾ ਹੈ ਕਿੱਥੇ? ਅੱਗੇ ਉੱਤਰ ਹੈ— "ਨਾਇਐ ਰਾਮਦਾਸ ਸਰ"। ਇਸ ਦੇ ਵਿਦਵਾਨਾਂ ਨੇ ਦੋ ਅਰਥ ਕੀਤੇ ਹਨ ਅਤੇ ਦੋਨਾਂ ਦਾ ਹੀ ਮਹਾਤਮ ਹੈ। ਪਹਿਲਾ— ਅੰਮ੍ਰਿਤ ਸਰੋਵਰ 'ਚ ਇਸ਼ਨਾਨ ਕਰ ਕੇ ਅਤੇ ਦੂਜਾ— ਨਾਮ ਰੂਪੀ ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰ ਕੇ। ਇਹ ਤਨ ਤੇ ਮਨ ਦਾ ਇਸ਼ਨਾਨ ਹੈ ਅਤੇ ਦੋਨਾਂ ਦੀ ਸਫ਼ਲਤਾ ਇਕ ਦੂਜੇ ਉੱਪਰ ਨਿਰਭਰ ਹੈ। ਇਸ ਘਰ ਦੀ ਸੰਪੂਰਨ ਤੇ ਸਫ਼ਲ ਯਾਤਰਾ ਲਈ ਦੋਵੇਂ ਹੀ ਇਸ਼ਨਾਨ ਜ਼ਰੂਰੀ ਹਨ।

■

# ਬਾਬਾ ਬੰਦਾ ਸਿੰਘ ਬਹਾਦਰ

*-ਸ. ਵਿਧਾਤਾ ਸਿੰਘ ਤੀਰ*

*ਅੰਮ੍ਰਿਤ ਛਕ ਕੇ ਸੱਜ ਕੇ ਸਿੰਘ ਪੂਰਾ, ਤੁਰਿਆ ਲੈ ਦਸਮੇਸ਼ ਤੋਂ ਤੀਰ ਬੰਦਾ।*
*ਇੱਟ-ਇੱਟ ਸਰਹਿੰਦ ਦੀ ਉਖੜ ਡਿੱਗੀ, ਲੜਿਆ ਰੋਹ ਵਿਚ ਆ ਕੇ ਵੀਰ-ਬੰਦਾ।*
*ਤੇਗ ਮਾਰ ਮੈਦਾਨ ਵਿਚ ਵਾਂਗ ਮਰਦਾਂ, ਉੱਘਾ ਖੂਬ ਹੋਇਆ ਸੂਰਬੀਰ ਬੰਦਾ।*
*ਕਾਬੂ ਆ ਗਿਆ ਹੋ ਗਿਆ ਅੰਤ ਕੈਦੀ, ਦਿੱਲੀ ਭੇਜਿਆ ਗਿਆ ਅਖੀਰ ਬੰਦਾ।*

*ਦਿੱਲੀ ਵਿਚ ਕਤਲੇਆਮ ਅਰੰਭ ਹੋਈ, ਸੂਰੇ ਸਿੱਖ ਵਾਰੋ-ਵਾਰੀ ਮਰਨ ਲੱਗੇ।*
*ਸਿਹਰੇ ਬੰਨ੍ਹ ਕੇ ਅਣਖ ਤੇ ਵੀਰਤਾ ਦੇ, ਲਾੜੇ ਲਾੜੀ ਅਜ਼ਾਦੀ ਨੂੰ ਵਰਨ ਲੱਗੇ।*
*ਬੰਦਾ ਸਿੰਘ ਜੀ ਦੀ ਜਦੋਂ ਆਈ ਵਾਰੀ, ਜ਼ਾਲਮ ਜ਼ੁਲਮ ਅਨੋਖੜਾ ਕਰਨ ਲੱਗੇ।*
*ਜਿਸ ਜ਼ੁਲਮ ਦੇ ਰਾਹ ਨਾ ਕੋਈ ਟੁਰਿਆ, ਅੱਜ ਓਸ ਰਾਹੇ ਪੈਰ ਧਰਨ ਲੱਗੇ।*

*ਬੰਦਾ ਸਿੰਘ ਨੂੰ ਬੰਨ੍ਹ ਬਹਾਲਿਓ ਨੇ, ਹੱਥ-ਪੈਰ ਬੱਧੇ ਸੰਗਲ ਮਾਰ ਵੇਖੋ!*
*ਫੇਰ ਪਕੜ ਕੇ ਸਾਹਮਣੇ ਲੈ ਆਏ, ਪੁੱਤਰ ਉਸ ਦਾ ਸਰੇ-ਬਾਜ਼ਾਰ ਵੇਖੋ!*
*ਚੀਰ ਫਾੜ ਕੇ ਉਸ ਦਾ ਦਿਲ ਕੱਢ ਕੇ, ਨਵਾਂ ਕੀਤਾ ਇਹ ਅੱਤਿਆਚਾਰ ਵੇਖੋ!*
*ਬੰਦੇ ਵੀਰ ਦੇ ਮੂੰਹ ਵਿਚ ਤੁੰਨ ਦਿੱਤਾ, ਐਪਰ ਸੂਰਮੇ ਸਿੱਖ ਦੀ ਕਾਰ ਵੇਖੋ!*

*ਮੂੰਹੋਂ ਬੋਲਿਆ ਨਾ, ਦਿਲੋਂ ਡੋਲਿਆ ਨਾ, ਸਬਰ ਨਾਲ ਇਹ ਜ਼ੁਲਮ ਸਹਾਰ ਗਿਆ।*
*ਬੇੜੀ ਇਸ ਤਰ੍ਹਾਂ ਜ਼ੁਲਮ ਦੀ ਡੋਬ ਗਿਆ, ਸਿੱਖੀ ਸਿਦਕ ਦੀ ਹੋਂਦ ਨੂੰ ਤਾਰ ਗਿਆ।*
*ਪੱਥਰ-ਚਿੱਤ ਜਲਾਦਾਂ ਨੇ ਕਤਲ ਕੀਤਾ, ਬੰਦਾ ਗੁਰੂ ਦਾ ਗੁਰੂ-ਦਵਾਰ ਗਿਆ।*
*ਪ੍ਰੇਮ ਪਾਲ ਗਿਆ, ਘਾਲ ਘਾਲ ਗਿਆ, ਸੁੱਚੀ ਕੀਰਤੀ ਛੱਡ ਸੰਸਾਰ ਗਿਆ।*

***(ਧੰਨਵਾਦ ਸਹਿਤ ਪੁਸਤਕ 'ਨਵੇਂ ਨਿਸ਼ਾਨੇ' ਵਿੱਚੋਂ)***

■

# ਜਿਸ ਨੇ ਵੀ ਹਰਿਮੰਦਰ ਸਾਹਿਬ . . .

*-ਸ. ਕਰਨੈਲ ਸਿੰਘ ਸਰਦਾਰ ਪੰਛੀ**

*ਜਿਸ ਨੇ ਵੀ ਹਰਿਮੰਦਰ ਸਾਹਿਬ ਖ਼ੂਨ 'ਚ ਰੰਗਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*
*ਪੰਜਵੇਂ ਗੁਰਾਂ ਨੇ ਸਰਬ ਧਰਮ ਦੀ ਰੀਤ ਚਲਾਈ ਸੀ।*
*ਸਾਈਂ ਮੀਆਂ ਮੀਰ ਤੋਂ ਇਸ ਦੀ ਨੀਂਹ ਰਖਵਾਈ ਸੀ।*
*ਨਾਲੇ ਰੱਬੀ ਬਾਣੀ ਦੀ ਇਕ ਜੋਤ ਜਗਾਈ ਸੀ।*
*ਮਾਨਵ-ਮਨ ਦੀ ਇਕ ਹਨੇਰੀ ਗੁੱਠ ਰੁਸ਼ਨਾਈ ਸੀ।*
*ਫਿਰ ਵੀ ਹੈਂਕੜਬਾਜ਼ਾਂ ਇਹਦਾ ਬੁਰਾ ਈ ਮੰਗਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*
*ਬੱਚੇ ਸਿੱਖਾਂ ਦੇ ਫੜ-ਫੜ ਝਟਕਾਏ ਜਾਂਦੇ ਸੀ।*
*ਹਾਰ ਆਂਦਰਾਂ ਦੇ ਮਾਵਾਂ ਗਲ਼ ਪਾਏ ਜਾਂਦੇ ਸੀ।*
*ਬੇਦੋਸ਼ੇ ਸਿੱਖਾਂ ਦੇ ਸਿਰ ਕਟਵਾਏ ਜਾਂਦੇ ਸੀ।*
*ਹਾਕਮ ਵੱਲੋਂ ਮੁੱਲ ਸਿਰਾਂ ਦੇ ਪਾਏ ਜਾਂਦੇ ਸੀ।*
*ਜਿਹੜਾ ਵੀ ਸੱਪ ਬਣ ਕੇ ਸਿੱਖੀ ਤਾਈਂ ਡੰਗਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*
*ਮੱਸਾ ਰੰਘੜ ਹਰਿਮੰਦਰ ਵਿਚ ਪਲੰਘ ਡਹਾਉਂਦਾ ਸੀ।*
*ਗੁਰੂ ਘਰ ਦੇ ਵਿਚ ਆਪਣੀ ਉਹ ਮਨਮਤ ਵਰਤਾਉਂਦਾ ਸੀ।*
*ਜੰਗਲਾਂ ਵਿਚ ਲੁਕੇ ਸਿੰਘਾਂ ਨੇ ਮਤਾ ਪਕਾਇਆ ਸੀ।*
*ਸੁੱਖਾ ਸਿੰਘ ਮਹਿਤਾਬ ਸਿੰਘ ਨੇ ਸਿਰੇ ਚੜ੍ਹਾਇਆ ਸੀ।*
*ਦੋਵੇਂ ਪਹੁੰਚੇ ਪਲੰਘ ਦੇ ਨੇੜੇ ਕੋਈ ਨਾ ਖੰਘਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*
*ਕੁਝ ਚਿਰ ਪਹਿਲਾਂ ਹਮਲਾ ਕਰ ਕੇ ਇਕ ਜਨਾਨੀ ਨੇ।*
*ਢਾਹਿਆ ਸ੍ਰੀ ਅਕਾਲ ਤਖਤ ਪੁੱਤਰਾਂ ਨੂੰ ਖਾਣੀ ਨੇ।*
*ਪੱਗਾਂ ਨੂੰ ਹੱਥ ਪਾਇਆ ਦਿੱਲੀ ਦੀ ਮਹਾਰਾਣੀ ਨੇ।*
*ਸਾਹ ਸੂਤਿਆ ਉਹਦਾ ਵੀ ਸ਼ੇਰਾਂ ਦੀ ਢਾਣੀ ਨੇ।*
*ਮੌਕਾ ਦਿੱਤਾ ਰੱਬ ਨੇ ਸ਼ੇਰਾਂ ਨੇ ਜੋ ਮੰਗਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*
*ਜਿਸ ਨੇ ਵੀ ਹਰਿਮੰਦਰ ਸਾਹਿਬ ਖ਼ੂਨ 'ਚ ਰੰਗਿਆ ਏ।*
*ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ 'ਤੇ ਟੰਗਿਆ ਏ।*

*ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ-੧੪੧੪੦੧, ਮੋ: +੯੧੯੪੧੭੦-੯੧੬੬੮

# ਮਹਾਰਾਜਾ ਰਣਜੀਤ ਸਿੰਘ ਦੀ ਮੌਤ ਦਾ ਸਮਾਂ

-ਸ੍ਰੀ ਨੰਦ ਲਾਲ ਨੂਰਪੁਰੀ

ਬੁਝ ਗਏ ਅੱਜ ਫ਼ਾਨੂਸ ਸ਼ਾਹੀ, ਉਜੜ ਗਏ ਜਲੂਸ ਸ਼ਾਹੀ।
ਮਹਲਾਂ ਦੇ ਵਿਚ ਹਨੇਰਾ ਹੋਇਆ, ਅੰਨ੍ਹਾ ਚਾਰ ਚੁਫੇਰਾ ਹੋਇਆ।
ਇਸ ਨਗਰੀ ਦੇ ਮਾਲਕ ਦੇ ਘਰ, ਕਿਸ ਪਾਪਣ ਦਾ ਫੇਰਾ ਹੋਇਆ?

ਡਿਉੜੀ ਵਿਚ ਦਰਬਾਨ ਤੜਫਦੇ, ਕਈ ਵਜ਼ੀਰ ਦੀਵਾਨ ਤੜਫਦੇ।
ਪਾ-ਪਾ ਤੇਰੀਆਂ ਬਾਤਾਂ ਸ਼ੇਰਾ, ਈਰਾਨੀ-ਅਫ਼ਗਾਨ ਤੜਫ਼ਦੇ।
ਕਰ-ਕਰ ਯਾਦ ਸਖ਼ਾਵਤ ਤੇਰੀ, ਗਲੀਆਂ ਵਿਚ ਨਾਦਾਨ ਤੜਫ਼ਦੇ।
ਜੰਗਾਂ ਵਿਚ ਜਵਾਨ ਤੜਫ਼ਦੇ।
ਖਾਲੀ ਵੇਖ ਕੇ ਤਖਤ ਲਾਹੌਰੀ, ਹਿੰਦੂ ਮੁਸਲਮਾਨ ਤੜਫਦੇ।

ਖੜਕ ਸਿੰਘ ਸਿਤਾਰਾ ਤੇਰਾ।
ਦਿਲ ਦਾ ਟੁਕੜਾ ਮਨ ਦਾ ਮੰਦਰ, ਅੱਖੀਆਂ ਦਾ ਉਹ ਤਾਰਾ ਤੇਰਾ।
ਨਾ ਕੁਝ ਖਾਂਦਾ ਨਾ ਕੁਝ ਪੀਂਦਾ, ਕੀਕੂੰ ਲੁੱਛਦਾ ਪਿਆਰਾ ਤੇਰਾ।
ਵੇਖ ਤੇ ਸਹੀ ਕੁਮਲਾਈ ਜਾਂਦਾ, ਗ਼ਸ਼ੀਆਂ ਗੋਤੇ ਖਾਈ ਜਾਂਦਾ।
ਸੁੱਟ ਚਲਿਆ ਏਂ ਤੋੜ ਕੇ ਜਿਸ ਨੂੰ, ਹਿੱਸ ਗਇਆ ਫੁੱਲ ਹਜ਼ਾਰਾ ਤੇਰਾ।
ਤੈਨੂੰ ਵੇਖ ਕੇ ਢੱਠਾ ਹੋਇਆ, ਢੈਂਦਾ ਜਾਏ ਮੁਨਾਰਾ ਤੇਰਾ।

ਰਾਣੀ ਜਿੰਦਾਂ ਜਿੰਦ ਗਵਾਵੇ, ਡਾਢੇ ਸੰਗ ਪੇਸ਼ ਨਾ ਜਾਵੇ।
ਸ਼ੇਰ ਸਿੰਘ ਦਾ ਸ਼ੇਰ ਜੇਹਾ ਦਿਲ, ਕਾਬੂ ਵਿਚ ਨਾ ਵਸ ਵਿਚ ਆਵੇ।
ਤੇਰੀ ਲੋਥ ਨੂੰ ਭਰੇ ਕਲਾਵੇ, ਭੱਜ-ਭੱਜ ਤੈਨੂੰ ਜੱਫੀਆਂ ਪਾਵੇ।
ਹੀਰੇ ਪੁੱਤਰ ਰੋਂਦੇ ਤੱਕ ਕੇ, ਹੁਣ ਵੀ ਤੈਨੂੰ ਜਾਗ ਨਾ ਆਵੇ।

ਬਾਹਰ ਕਈ ਜਰਨੈਲ ਖੜ੍ਹੇ ਨੀ।
ਤੈਨੂੰ ਦੇਣ ਸਲਾਮੀ ਆਏ, ਓੜਕ ਦੇ ਕਰਨੈਲ ਖੜੇ ਨੀ।
ਕੀ ਆਂਹਦੇ ਨੇ? ਕੀ ਕਹਿੰਦੇ ਨੇ? ਸਭਨਾਂ ਦਾ ਟੋਹ ਦਿਲ ਤੇ ਲੈ ਤੂੰ।
ਉਠੀਂ ਨਾ ਤੂੰ, ਬੈਠੀਂ ਨਾ ਤੂੰ, ਬੋਲੀਂ ਨਾ ਮੂੰਹ ਖੋਲ੍ਹੀਂ ਨਾ ਤੂੰ।
ਝਿਮਣਾਂ ਨਾਲ ਪਾੜ ਕੇ ਖੱਫਣ, ਨਜ਼ਰੋ ਨਜ਼ਰੀਂ ਮਿਲ ਤੇ ਲੈ ਤੂੰ!

*ਅਰਥੀ ਉੱਤੇ ਸੁੱਤਿਆ ਸ਼ੇਰਾ! ਗੂਹੜੀ ਨੀਂਦ ਵਿਗੁੱਤਿਆ ਸ਼ੇਰਾ!*
*ਤਾਜਾਂ ਵਾਲਿਆ! ਰਾਜਾਂ ਵਾਲਿਆ! ਏਸ ਪੰਥ ਦੀਆਂ ਲਾਜਾਂ ਵਾਲਿਆ!*
*ਕਿੱਧਰ ਵਾਗਾਂ ਮੋੜੀ ਜਾਨੈ? ਕਾਹਨੂੰ ਸਾਂਝਾਂ ਤੋੜੀ ਜਾਨੈ?*
*ਆਪਣਾ ਸਿੱਕਾ ਆਪ ਚਲਾ ਜਾ, ਸਾਡੇ ਕੁਝ ਨਾ ਜ਼ਿੰਮੇ ਲਾ ਜਾ।*
*ਤੇਰੀਆਂ ਲਿਖੀਆਂ ਤੂਹੀਉਂ ਜਾਣੇ, ਸਾਥੋਂ ਇਹ ਹਿਸਾਬ ਨਹੀਂ ਰਹਿਣਾ।*
*ਅੱਜ ਭੀ ਖੁੱਸਾ, ਕੱਲ ਭੀ ਖੁੱਸਾ, ਸ਼ੇਰਾ ਤੇਰੇ ਜੀਵਣ ਪਿੱਛੋਂ,*
*ਸਾਡੇ ਕੋਲ ਪੰਜਾਬ ਨਹੀਂ ਰਹਿਣਾ।*

*ਨਾਲੇ ਆਪਣਾ ਤਖਤ ਭੀ ਲੈ ਜਾ, ਨਾਲੇ ਆਪਣਾ ਬਖਤ ਭੀ ਲੈ ਜਾ,*
*ਆਪਣਾ ਨਾਲ ਸਮਾਜ ਭੀ ਲੈ ਜਾ!*
*ਖੱਫਣ ਵਿਚ ਲਪੇਟ ਲਵੀਂ ਤੂੰ, ਉੱਥੇ ਆਪ ਸਮੇਟ ਲਵੀਂ ਤੂੰ,*
*ਨਾਲੇ ਆਪਣਾ ਤਾਜ ਭੀ ਲੈ ਜਾ!*

*ਕਿਹੜਾ ਇਸ ਨੂੰ ਪਹਿਨੂੰ ਪਾਊ? ਕਿਹੜਾ ਏਡੇ ਬੀੜੇ ਚਾਊ?*
*ਅਟਕ ਜਹੇ ਦਰਿਆ ਨੂੰ ਕਿਹੜਾ, ਸੈਨਤ ਨਾਲ ਈ ਜਾ ਅਟਕਾਊ?*
*ਤੇਰੇ ਪੁੱਤਰ ਭੁੱਲਦੇ ਫਿਰਸਨ, ਤੇਰੇ 'ਹੀਰੇ' ਰੁਲਦੇ ਫਿਰਸਨ,*
*ਤੇਰਾ ਨਲੂਆ ਬਣ ਕੇ ਕਿਹੜਾ, ਦੇਸ਼ਾਂ ਦੇ ਵਿਚ ਧੁੰਮਾਂ ਪਾਊ?*
*ਕੇਹੜਾ ਤੇਰਾ ਫੂਲਾ ਸਿੰਘ ਹੁਣ, ਸਿੱਖੀ ਦੇ ਬਾਗੀਚੇ ਲਾਊ?*
*ਏਸ ਬੇੜੀ ਦਾ ਤੂੰ ਮੁਹਾਣਾ। ਤੂੰ ਤੁਰ ਚਲਿਉਂ ਅੱਧ ਵਿਚ ਛੱਡ ਕੇ,*
*ਏਹਨੂੰ ਕੀਹਨੇ ਬੰਨੇ ਲਾਣਾ?*

*ਏਸ ਗੱਡੀ ਦੇ ਟੁੱਟ ਗਏ ਪਹੀਏ, ਏਸ ਤੋਂ ਨਹੀਂ ਹੁਣ ਰਿੜ੍ਹਿਆ ਜਾਣਾ।*
*ਸੜਨੋਂ ਪਹਿਲੋਂ, ਜਲਨੋਂ ਪਹਿਲੋਂ, ਚੜ੍ਹ ਕੇ ਚਿਖਾ ਤੇ ਬਲਨੋਂ ਪਹਿਲੋਂ,*
*ਪਹਿਲੋਂ ਸਾਨੂੰ ਕੋਲੇ ਕਰ ਜਾ!*
*ਅੱਜ ਭੀ ਉਜੜੇ, ਕੱਲ ਭੀ ਉਜੜੇ, ਲੋਕਾਂ ਹੱਥੋਂ ਉਜੜਨ ਨਾਲੋਂ,*
*ਹੱਥੀਂ ਖ਼ਾਲੀ ਖੋਲੇ ਕਰ ਜਾ!*
*ਸੁੱਤੀ ਪਈ ਤਲਵਾਰ ਏ ਤੇਰੀ, ਇਕ ਵਾਰੀ ਤੇ ਫੇਰ ਜਗਾ ਜਾ!*
*ਇਸ ਸ਼ੀਹਣੀ ਨੂੰ ਰਣ ਵਿਚ ਛੱਡ ਦੇ, ਗੱਭਰੂਆਂ ਦੇ ਪਿੱਛੇ ਲਾ ਜਾ!*
*ਕੁੰਢੀਆਂ-ਕੁੰਢੀਆਂ ਮੁੱਛਾਂ ਵਾਲੇ, ਟੇਢੀਆਂ-ਟੇਢੀਆਂ ਪੱਗਾਂ ਵਾਲੇ।*
*ਵੈਰੀ ਦੇ ਬਘਿਆੜੀ ਬੁਰਛੇ, ਮੋਟੇ-ਮੋਟੇ ਡੇਲਿਆਂ ਵਾਲੇ।*

*ਨੌਂ-ਨੌਂ ਫੁੱਟੇ ਸੇਲਿਆਂ ਵਾਲੇ।*
*ਰੱਤੀ, ਮਾਸਾ ਗੁੱਸਾ ਖਾ ਕੇ, ਮੱਥੇ ਉੱਥੇ ਤਿਊੜੀਆਂ ਪਾ ਕੇ,*
*ਅੱਖੀਆਂ ਵਿੱਚੋਂ ਅੱਗ ਵਰਸਾ ਕੇ, ਖੜੇ-ਖੜੇ ਨੂੰ ਲਾਂਬੂ ਲਾ ਜਾ!*
*ਸ਼ੇਰਾ ਇਕ ਕਿਰਪਾਨ ਮਾਰ ਕੇ, ਸਹਿਜੇ ਜਹੇ ਇਕ ਭਬਕ ਮਾਰ ਕੇ,*
*ਓਸ ਗੀਦੀ ਨੂੰ ਮਜ਼ਾ ਚਖਾ ਜਾ! ਸੱਥਰ ਵਾਂਗਰ ਲੰਮਿਆਂ ਪਾ ਜਾ!*
*ਜਿੱਥੇ ਚਲਿਉਂ ਸਾਡੇ ਸਾਈਆਂ, ਸਾਨੂੰ ਉੱਥੇ ਨਾਲ ਈ ਲੈ ਜਾ!*
*ਵੇਖ ਤੇ ਸਹੀਂ, ਆ ਹੀਰਾ ਤੇਰਾ, ਏਹਦੀਆਂ ਕਦਰਾਂ ਤੂੰ ਹੀ ਜਾਣੇ,*
*ਏਹਨੂੰ ਤੋੜ ਨਿਆਣੇ ਦੇਸਣ, ਏਹਨੂੰ ਪਹਿਨ ਦਵਾਲੇ ਈ ਲੈ ਜਾ!*
*ਇਸ ਵਿਹੜੇ ਵਿਚ ਫੁੱਟ ਹੈ ਫੁੱਟੀ, ਇਸ ਨੇ ਇਕ ਦਿਨ ਫਲ ਹੈ ਜਾਣਾ।*
*ਤੈਨੂੰ ਲਾਂਬੂ ਮਗਰੋਂ ਲਗਸੀ, ਪਹਿਲੋਂ ਸਭ ਕੁਝ ਜਲ ਏ ਜਾਣਾ।*
*ਅਰਸ਼ਾਂ ਵਿੱਚੋਂ ਤੱਕ ਲਵੀਂ ਤੂੰ, ਰੋ-ਰੋ ਖਿੰਡਿਆ ਚੁੱਕ ਲਵੀਂ ਤੂੰ,*
*ਏਸ ਰਾਜ ਦਾ ਤੀਲਾ-ਤੀਲਾ, ਮਿੱਟੀ ਦੇ ਵਿਚ ਰਲ ਹੈ ਜਾਣਾ।*

*ਕੀ ਹੋਇਆ ਜੇ ਏਸ ਕੌਮ ਦੇ, ਰਾਜੇ ਤੇ ਮਹਾਰਾਜੇ ਰੋਸਣ?*
*ਕੀ ਹੋਇਆ ਜੇ ਇੱਜ਼ਤਾਂ ਖਾਤਰ, ਲੋਭਾਂ ਖ਼ਾਤਰ, ਲੀਡਰ ਮੋਟੇ ਤਾਜੇ ਹੋਸਣ?*
*ਕੀ ਹੋਇਆ ਜੇ ਸਿਹਰੇ ਲਾ ਕੇ, ਉੱਚਿਆਂ ਉੱਚਿਆਂ ਹਾਥੀਆਂ ਉੱਤੇ,*
*ਪਰੀਆਂ ਕੋਲੋਂ ਚੌਰ ਕਰੌਂਦੇ, ਹੌਦਿਆਂ ਵਿਚ ਬਰਾਜੇ ਹੋਸਣ?*
*ਕੀ ਹੋਇਆ ਜੇ ਘਰੀਂ ਗ਼ੁਲਾਮਾਂ, ਵਜਦੇ ਤਰਬਾਂ ਵਾਜੇ ਹੋਸਣ?*
*ਕਿਸੇ ਕਿਸੇ ਦਾ ਦਮ ਨਹੀਂ ਭਰਨਾ, ਕਿਸੇ ਕਿਸੇ ਦਾ ਬੋਲ ਨਹੀਂ ਜਰਨਾ।*
*ਤੇਰੀ ਜੰਮਣੀ ਕਿਸੇ ਨਹੀਂ ਜੰਮਣਾ, ਤੇਰੀ ਮਰਨੀ ਕਿਸੇ ਨਹੀਂ ਮਰਨਾ।*

*ਤੇਰਾ ਕੋਈ 'ਅਜ਼ੀਜ਼' ਨਹੀਂ ਰਹਿਣਾ, ਤੇਰਾ ਕੋਈ 'ਧਿਆਨ' ਨਹੀਂ ਰਹਿਣਾ।*
*ਕੀਹਨੂੰ ਸੌਂਪੇਂ ਰਾਜ-ਬਣਤਰਾਂ? ਇਨਸਾਨਾਂ ਇਨਸਾਨ ਨਹੀਂ ਰਹਿਣਾ।*
*ਚਿੱਟੀ ਪੱਗ ਨੂੰ ਦਾਗ ਲੱਗ ਗਇਆ, ਹੋਰ ਕਿਸੇ ਨੇ ਧੋਣਾ ਹੈ ਨਹੀਂ।*
*ਆਪਣੇ ਰੋਣੇ ਹਰ ਕੋਈ ਰੋਸੀ, ਤੈਨੂੰ ਕਿਸੇ ਨੇ ਰੋਣਾ ਹੈ ਨਹੀਂ।*

***(ਧੰਨਵਾਦ ਸਹਿਤ ਪੁਸਤਕ 'ਭੋਲਾ ਪੰਛੀ' ਵਿੱਚੋਂ)***

■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਰਹੱਦੀ ਖੇਤਰਾਂ ਨੂੰ ਸਿਹਤ ਸਹੂਲਤਾਂ ਦੇਣ ਲਈ ਮੈਡੀਕਲ ਵੈਨਾਂ ਰਵਾਨਾ ਕੀਤੀਆਂ

ਸ੍ਰੀ ਅੰਮ੍ਰਿਤਸਰ, ੨੫ ਅਪ੍ਰੈਲ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਰਹੱਦੀ ਇਲਾਕਿਆਂ ਦੇ ਲੋੜਵੰਦ ਲੋਕਾਂ ਲਈ ਮੁਫ਼ਤ ਮੈਡੀਕਲ ਸਹੂਲਤਾਂ ਦੇਣ ਦੇ ਮੰਤਵ ਨਾਲ ਦੋ ਮੈਡੀਕਲ ਵੈਨਾਂ ਨੂੰ ਖਾਲਸਈ ਜੈਕਾਰਿਆਂ ਨਾਲ ਰਵਾਨਾ ਕੀਤਾ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੀਤੇ ਸਮੇਂ ਦੌਰਾਨ ਸਰਹੱਦੀ ਤੇ ਪੱਛੜੇ ਪੇਂਡੂ ਖੇਤਰਾਂ 'ਚ ਮੁਫ਼ਤ ਮੈਡੀਕਲ ਸਹੂਲਤਾਂ ਦੇਣ ਦਾ ਫ਼ੈਸਲਾ ਕੀਤਾ ਗਿਆ ਸੀ, ਜਿਸ ਨੂੰ ਅਮਲੀ ਰੂਪ ਦਿੱਤਾ ਗਿਆ।

ਇਸ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸਰਹੱਦੀ ਅਤੇ ਪੱਛੜੇ ਇਲਾਕਿਆਂ ਦੇ ਗਰੀਬ ਲੋਕਾਂ ਲਈ ਵਰਤਮਾਨ ਸਮੇਂ ਮਹਿੰਗੀਆਂ ਸਿਹਤ ਸੇਵਾਵਾਂ ਪ੍ਰਾਪਤ ਕਰਨਾ ਬੇਹੱਦ ਮੁਸ਼ਕਲ ਹੈ ਅਤੇ ਇਸੇ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲੋੜਵੰਦਾਂ ਤਕ ਮੁਫ਼ਤ ਸਿਹਤ ਸੇਵਾਵਾਂ ਪਹੁੰਚਾਉਣ ਦਾ ਯਤਨ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਹਾਲ ਦੀ ਘੜੀ ਦੋ ਮੈਡੀਕਲ ਵੈਨਾਂ ਸਰਹੱਦੀ ਪਿੰਡਾਂ ਲਈ ਰਵਾਨਾ ਕੀਤੀਆਂ ਗਈਆਂ ਹਨ ਅਤੇ ਆਉਣ ਵਾਲੇ ਸਮੇਂ ਵਿਚ ਇਸ ਦਾ ਹੋਰ ਵਿਸਥਾਰ ਕੀਤਾ ਜਾਵੇਗਾ। ਮੈਡੀਕਲ ਵੈਨਾਂ ਵਿਚ ਦਿੱਤੀਆਂ ਜਾਣ ਵਾਲੀਆਂ ਸਹੂਲਤਾਂ ਸਬੰਧੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਹਰ ਇਕ ਵੈਨ ਵਿਚ ਮਾਹਿਰ ਡਾਕਟਰ, ਫਾਰਮਾਸਿਸਟ ਅਤੇ ਹੈਲਪਰ ਮੌਜੂਦ ਰਹਿਣਗੇ ਅਤੇ ਇਸ ਤੋਂ ਇਲਾਵਾ ਮੁਫ਼ਤ ਦਵਾਈਆਂ ਦਾ ਵੀ ਪ੍ਰਬੰਧ ਹੋਵੇਗਾ। ਉਨ੍ਹਾਂ ਕਿਹਾ ਕਿ ਇਹ ਮੈਡੀਕਲ ਵੈਨਾਂ ਰੋਜ਼ਾਨਾ ਪੰਜ-ਪੰਜ ਪਿੰਡਾਂ ਤਕ ਪਹੁੰਚ ਕਰਨਗੀਆਂ ਅਤੇ ਇਸੇ ਤਰ੍ਹਾਂ ਵਾਰੀ-ਵਾਰੀ ਵੱਖ-ਵੱਖ ਹਲਕਿਆਂ ਦੇ ਪਿੰਡਾਂ ਵਿਚ ਜਾਣਗੀਆਂ। ਉਨ੍ਹਾਂ ਇਹ ਵੀ ਕਿਹਾ ਕਿ ਲੋੜਵੰਦਾਂ ਨੂੰ ਸਸਤੀਆਂ ਸਿਹਤ ਸੇਵਾਵਾਂ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਹਤ ਸੰਸਥਾਵਾਂ ਵੀ ਚਲਾਈਆਂ ਜਾ ਰਹੀਆਂ ਹਨ, ਜਿਨ੍ਹਾਂ ਵਿਚ ਵੱਡੀ ਗਿਣਤੀ 'ਚ ਮਰੀਜ਼ਾਂ ਦਾ ਘੱਟ ਤੋਂ ਘੱਟ ਖ਼ਰਚੇ 'ਤੇ ਇਲਾਜ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਵੱਖ-ਵੱਖ ਖੇਤਰਾਂ ਵਿਚ ਮੁਫ਼ਤ ਮੈਡੀਕਲ ਕੈਂਪ ਵੀ ਲਗਾਏ ਜਾਂਦੇ ਹਨ। ਮੈਡੀਕਲ ਵੈਨਾਂ ਦੀ ਰਵਾਨਗੀ ਸਮੇਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵੈਨਾਂ 'ਚ

ਸੇਵਾ ਨਿਭਾਉਣ ਵਾਲੇ ਸਟਾਫ਼ ਨੂੰ ਗੁਰੂ ਬਖ਼ਸ਼ਿਸ਼ ਸਿਰਪਾਓ ਵੀ ਦਿੱਤੇ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਅਜਾਇਬ ਸਿੰਘ ਅਭਿਆਸੀ, ਸ. ਅਵਤਾਰ ਸਿੰਘ ਵਣਵਾਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਦਿਲਜੀਤ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਜਗਜੀਤ ਸਿੰਘ ਜੱਗੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਕਰਮਬੀਰ ਸਿੰਘ ਕਿਆਮਪੁਰ, ਸ. ਰਘਬੀਰ ਸਿੰਘ ਮੰਡ ਤੇ ਸ. ਗੁਰਿੰਦਰ ਸਿੰਘ ਮੈਨੇਜਰ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਵੀ.ਸੀ. ਡਾਕਟਰ ਕੁਲਵੰਤ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਡਾਕਟਰ ਮਨਜੀਤ ਸਿੰਘ, ਸ੍ਰੀ ਗੁਰੂ ਰਾਮਦਾਸ ਡੈਂਟਲ ਕਾਲਜ ਦੇ ਪ੍ਰਿੰਸੀਪਲ ਡਾ. ਕਵੀਪਾਲ ਸਿੰਘ, ਡਾ. ਬਲਜੀਤ ਸਿੰਘ, ਐਡੀਸ਼ਨਲ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਸ. ਗੁਰਮੇਲ ਸਿੰਘ ਫਫੜੇਭਾਈ ਸਮੇਤ ਹੋਰ ਮੌਜੂਦ ਸਨ।

## ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਸਬੰਧੀ ਵਿਸ਼ਾਲ ਗੁਰਮਤਿ ਸਮਾਗਮ ਸਜਾਇਆ ਗਿਆ

ਸ੍ਰੀ ਅੰਮ੍ਰਿਤਸਰ, ੪ ਮਈ: ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਜਵੇਂ ਜਥੇਦਾਰ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਚੌਥੇ ਮੁਖੀ ਅਤੇ ੧੮ਵੀਂ ਸਦੀ ਦੇ ਮਹਾਨ ਸਿੱਖ ਜਰਨੈਲ, ਸੁਲਤਾਨ-ਉਲ-ਕੌਮ ਜਥੇਦਾਰ ਬਾਬਾ ਜੱਸਾ ਸਿੰਘ ਜੀ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਦੀਵਾਨ ਹਾਲ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਸਜਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਅਤੇ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਵੱਲੋਂ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਜਾਏ ਗਏ ਇਸ ਗੁਰਮਤਿ ਸਮਾਗਮ ਮੌਕੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਸਾਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਤੋਂ ਦ੍ਰਿੜ੍ਹਤਾ, ਹਿੰਮਤ, ਦਿਲੇਰੀ ਅਤੇ ਧਰਮ ਦੀਆਂ ਸੁਨਹਿਰੀ ਕਦਰਾਂ-ਕੀਮਤਾਂ ਅਪਣਾਉਣ ਸਬੰਧੀ ਪ੍ਰੇਰਣਾ ਲੈਣੀ ਚਾਹੀਦੀ ਹੈ। ਸਿੰਘ ਸਾਹਿਬ ਨੇ ਕਿਹਾ ਕਿ ਜਥੇਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਸਿੱਖ ਕੌਮ ਦੇ ਅਜਿਹੇ ਜਰਨੈਲ ਸਨ, ਜਿਨ੍ਹਾਂ ਨੇ ਬਿਖੜੇ ਸਮੇਂ 'ਚ ਸਿੱਖ ਕੌਮ ਦੀ ਅਗਵਾਈ ਕੀਤੀ। ਉਨ੍ਹਾਂ ਕਿਹਾ ਕਿ ਵੱਡੇ ਘੱਲੂਘਾਰੇ

ਮੌਕੇ ਕੁੱਪ ਰਹੀੜਾ ਦੇ ਸਥਾਨ 'ਤੇ ਉਨ੍ਹਾਂ ਥੋੜੇ ਜਿਹੇ ਸਿੰਘਾਂ ਨਾਲ ਦੁਸ਼ਮਣ ਦੀ ਵੱਡੀ ਫ਼ੌਜ ਨਾਲ ਮੁਕਾਬਲਾ ਕੀਤਾ। ਜਦੋਂ ਅਹਿਮਦ ਸ਼ਾਹ ਅਬਦਾਲੀ ਪਾਣੀਪਤ ਦੀ ਲੜਾਈ ਤੋਂ ਬਾਅਦ ੨੨੦੦ ਦੇ ਕਰੀਬ ਹਿੰਦੂ ਇਸਤਰੀਆਂ ਨੂੰ ਬੰਦੀ ਬਣਾ ਕੇ ਕਾਬਲ ਲੈ ਜਾ ਰਿਹਾ ਸੀ, ਤਾਂ ਸਰਦਾਰ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖ ਸੂਰਬੀਰਾਂ ਨੇ ਉਨ੍ਹਾਂ ਨੂੰ ਅਜ਼ਾਦ ਕਰਵਾ ਕੇ ਘਰੋ-ਘਰੀਂ ਪਹੁੰਚਾਇਆ। ਉਨ੍ਹਾਂ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਕਿ ਅੱਜ ਸਿੱਖ ਕੌਮ 'ਚ ਇਕਜੁੱਟਤਾ ਦੀ ਵੱਡੀ ਲੋੜ ਹੈ, ਕਿਉਂਕਿ ਜਦੋਂ ਵੀ ਸਿੱਖ ਇਕਜੁੱਟ ਹੋ ਕੇ ਤੁਰੇ ਹਨ ਤਾਂ ਉਨ੍ਹਾਂ ਹਮੇਸ਼ਾਂ ਕਾਮਯਾਬੀ ਹਾਸਲ ਕੀਤੀ ਹੈ। ਇਸ ਮੌਕੇ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸ਼੍ਰੋਮਣੀ ਕਮੇਟੀ, ਦਿੱਲੀ ਕਮੇਟੀ ਅਤੇ ਨਿਹੰਗ ਸਿੰਘ ਜਥੇਬੰਦੀਆਂ ਵੱਲੋਂ ਸਰਦਾਰ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਵੱਡੇ ਪੱਧਰ 'ਤੇ ਮਨਾਉਣ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਅਜਿਹੇ ਸ਼ਤਾਬਦੀ ਸਮਾਗਮਾਂ ਨਾਲ ਨੌਜਵਾਨ ਸਿੱਖ ਪੀੜ੍ਹੀ ਨੂੰ ਆਪਣੇ ਮਹਾਨ ਜਰਨੈਲਾਂ ਦੇ ਜੀਵਨ ਤੋਂ ਪ੍ਰੇਰਨਾ ਮਿਲੇਗੀ। ਇਸ ਮੌਕੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਕਮੇਟੀ ਸਮੇਤ ਸਮੁੱਚੀਆਂ ਸਿੱਖ ਸੰਗਤਾਂ ਦਾ ਸਮਾਗਮਾਂ ਦੀ ਕਾਮਯਾਬੀ ਲਈ ਧੰਨਵਾਦ ਕੀਤਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਮਿਸਲ ਤਰਨਾ ਦਲ, ਬਾਬਾ ਅਵਤਾਰ ਸਿੰਘ, ਸੰਪਰਦਾਇ ਦਲ ਬਿਧੀਚੰਦ ਤਰਨਾ ਦਲ ਸੁਰਸਿੰਘ, ਬੀਬੀ ਕਿਰਨਜੋਤ ਕੌਰ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਵੀ ਇਸ ਮੌਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਅਤੇ ਉਨ੍ਹਾਂ ਵੱਲੋਂ ਸਿੱਖ ਕੌਮ ਲਈ ਕੀਤੇ ਮਹਾਨ ਕਾਰਜਾਂ ਬਾਰੇ ਵਿਚਾਰ ਪੇਸ਼ ਕੀਤੇ।

ਇਸ ਮੌਕੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਸ. ਦਿਲਜੀਤ ਸਿੰਘ ਦੁਆਰਾ ਸੰਪਾਦਿਤ 'ਸ. ਜੱਸਾ ਸਿੰਘ ਆਹਲੂਵਾਲੀਆ' ਦੀ ਜਨਮ ਸ਼ਤਾਬਦੀ ਸਬੰਧੀ ਪ੍ਰਕਾਸ਼ਿਤ ਸੋਵੀਨਰ ਵੀ ਸਿੰਘ ਸਾਹਿਬਾਨ ਤੇ ਹੋਰਨਾਂ ਸ਼ਖਸੀਅਤਾਂ ਵੱਲੋਂ ਰੀਲੀਜ਼ ਕੀਤਾ ਗਿਆ। ਇਸੇ ਤਰ੍ਹਾਂ ਧਰਮ ਪ੍ਰਚਾਰ ਕਮੇਟੀ ਵੱਲੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਤੀਜੀ ਜਨਮ ਸ਼ਤਾਬਦੀ ਨੂੰ ਸਮਰਪਿਤ ਗੁਰਮਤਿ ਪ੍ਰਕਾਸ਼ ਦਾ ਵਿਸ਼ੇਸ ਅੰਕ ਵੀ ਜਾਰੀ ਕੀਤਾ।



# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਭਾਈ ਹੀਰਾ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਜਥੇਦਾਰ ਗੁਰਬਚਨ ਸਿੰਘ ਕਰਮੂੰਵਾਲਾ, ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਬਲਵਿੰਦਰ ਸਿੰਘ ਜੋੜਾਸਿੰਘਾ, ਸਕੱਤਰ, ਧਰਮ ਪ੍ਰਚਾਰ ਕਮੇਟੀ ਅਤੇ ਮਾਝਾ ਜ਼ੋਨ (ਧਰਮ ਪ੍ਰਚਾਰ ਕਮੇਟੀ) ਵੱਲੋਂ ਗੁਰਦੁਆਰਾ ਬਾਬਾ ਮਾਈ ਦਾਸ, ਪਿੰਡ ਸਖੀਰਾ, ਹਲਕਾ ਨੌਸ਼ਹਿਰਾ ਪੰਨੂਆਂ, ਜ਼ਿਲ੍ਹਾ ਤਰਨ ਤਾਰਨ ਵਿਖੇ ੨੦ ਅਤੇ ੨੧ ਫਰਵਰੀ, ੨੦੧੯ ਨੂੰ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਦੌਰਾਨ ੭੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ। ਇਸ ਮੌਕੇ ਭਾਈ ਸੁਰਜੀਤ ਸਿੰਘ ਸਭਰਾ, ਇੰਚਾਰਜ, ਮਾਝਾ ਜ਼ੋਨ, ਭਾਈ ਗੁਰਬਚਨ ਸਿੰਘ ਕਲਸੀਆਂ, ਪ੍ਰਚਾਰਕ, ਸ. ਸਤਨਾਮ ਸਿੰਘ ਸਰਹਾਲੀ, ਸ. ਜੱਸਾ ਸਿੰਘ, ਮੈਨੇਜਰ, ਗੁ. ਬਉਲੀ ਸਾਹਿਬ, ਗੋਇੰਦਵਾਲ ਸਾਹਿਬ ਨੇ ਹਾਜ਼ਰੀ ਭਰੀ। ਸਮਾਗਮ ਵਿਚ ਸ. ਖੁਸ਼ਵਿੰਦਰ ਸਿੰਘ ਪੱਟੀ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਸੁਖਵਰਸ਼ ਸਿੰਘ ਨੌਸ਼ਹਿਰਾ ਪੰਨੂਆਂ, ਮੈਂਬਰ, ਧਰਮ ਪ੍ਰਚਾਰ ਕਮੇਟੀ ਵਿਸ਼ੇਸ਼ ਤੌਰ 'ਤੇ ਪੁੱਜੇ।

◆ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਹਲਕਾ ਕਾਲਾ ਅਫਗਾਨਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਜਥੇਦਾਰ ਸੱਜਣ ਸਿੰਘ ਬੱਜੂਮਾਨ, ਮੈਂਬਰ, ਅੰਤ੍ਰਿੰਗ ਕਮੇਟੀ ਦੀ ਅਗਵਾਈ ਵਿਚ ਗੁਰਮਤਿ ਪ੍ਰਚਾਰ ਲਹਿਰ ਚਲਾਈ ਗਈ। ਇਸ ਤਹਿਤ ੨੫ ਜਨਵਰੀ ਤੋਂ ੨੫ ਫਰਵਰੀ, ੨੦੧੯ ਤਕ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਗੁਰਮਤਿ ਸਮਾਗਮਾਂ ਦੌਰਾਨ ਭਾਈ ਬਲਵੰਤ ਸਿੰਘ ਐਨੋਕੋਟ, ਭਾਈ ਬਲਜੋਧ ਸਿੰਘ, ਪ੍ਰਚਾਰਕ ਅਤੇ ਭਾਈ ਸੁੱਚਾ ਸਿੰਘ ਡੇਰਾ ਪਠਾਣਾ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਗੁਰੂ ਜਸ ਸਰਵਣ ਕਰਵਾਇਆ। ਇਸ ਗੁਰਮਤਿ ਪ੍ਰਚਾਰ ਲਹਿਰ ਦੌਰਾਨ ਹੋਏ ਅੰਮ੍ਰਿਤ-ਸੰਚਾਰ ਦੌਰਾਨ ੩੩ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਦੌਰਾਨ ਮੈਨੇਜਰ ਸ. ਮਨਜੀਤ ਸਿੰਘ ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ, ਓਠੀਆਂ ਅਤੇ ਪ੍ਰਿੰਸੀਪਲ ਸ. ਗੁਰਸ਼ਰਨ ਸਿੰਘ, ਗੁਰੂ ਨਾਨਕ ਦੇਵ ਅਕੈਡਮੀ, ਓਠੀਆਂ ਨੇ ਪੂਰਨ ਸਹਿਯੋਗ ਦਿੱਤਾ।

◆ ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੪ ਫਰਵਰੀ, ੨੦੧੯ ਨੂੰ ਗੁਰਦੁਆਰਾ ਸਿੰਘ ਸਭਾ, ਮੁਹੱਲਾ ਧਰਮਪੁਰਾ, ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੧ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਸੁਖਵੰਤ ਸਿੰਘ ਸਭਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਸਰਾਏ ਅਮਾਨਤ ਖਾਂ, ਜ਼ਿਲ੍ਹਾ ਤਰਨਤਾਰਨ ਵਿਖੇ ੧੦ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੩੬ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਬਲਕਾਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੫ ਫਰਵਰੀ, ੨੦੧੯ ਨੂੰ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ, ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੬੭ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਜੱਜ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਨਗਰ ਇਬਰਾਹੀਮਵਾਲ, ਜ਼ਿਲ੍ਹਾ ਕਪੂਰਥਲਾ ਵਿਖੇ ੧੫ ਮਾਰਚ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੬ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਬਲਦੇਵ ਸਿੰਘ ਓਗਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕੁਸ਼ਟ ਨਿਵਾਰਨ ਸਾਹਿਬ ਪਾਤਸ਼ਾਹੀ ਨੌਵੀਂ, ਸ਼ੇਖੂਪੁਰਾ, ਪਟਿਆਲਾ ਵਿਖੇ ੨੫ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ਕੁੱਲ ੫੬ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਗੁਰਸੇਵ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਮਤਿ ਪ੍ਰਚਾਰ ਲਹਿਰ ਤਹਿਤ ਮਾਲਵਾ ਜ਼ੋਨ ਵਿਚ ਹਲਕਾ ਮੂਨਕ (ਸੰਗਰੂਰ) ਵਿਖੇ ਸ. ਰਾਮਪਾਲ ਸਿੰਘ ਬਹਿਣੀਵਾਲ, ਮੈਂਬਰ, ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਵਿਚ ਕਰਵਾਏ ਗਏ ਵੱਖ-ਵੱਖ ਸਮਾਗਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

* ੧੦ ਮਾਰਚ, ੨੦੧੯ ਨੂੰ ਪਿੰਡ ਸਲੇਮਗੜ੍ਹ ਵਿਖੇ ਦਸਤਾਰ ਸਿਖਲਾਈ ਕੈਂਪ ਦਾ ਆਯੋਜਨ ਕੀਤਾ ਗਿਆ, ਜਿਸ ਵਿਚ ੬੦ ਬੱਚਿਆਂ ਨੇ ਭਾਗ ਲਿਆ।

* ੧੦ ਤੋਂ ੧੪ ਮਾਰਚ ਤਕ ਸ਼ਹੀਦ ਅਕਾਲੀ ਫੂਲਾ ਸਿੰਘ ਜੀ ਦੇ ਸਥਾਨ ਪਿੰਡ ਦੇਹਲਾ ਸੀਹਾਂ (ਹਲਕਾ ਮੂਨਕ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੬੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ

* ੨੨ ਅਤੇ ੨੩ ਮਾਰਚ ਨੂੰ ਪਿੰਡ ਭੁਟਾਲ ਖੁਰਦ ਵਿਖੇ ਕਰਵਾਏ ਗੁਰਮਤਿ ਸਮਾਗਮ ਦੌਰਾਨ ਅੰਮ੍ਰਿਤ-ਸੰਚਾਰ ਵਿਚ ੭੪ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

* ੨੬ ਮਾਰਚ ਨੂੰ ਪਿੰਡ ਹਮੀਰਗੜ੍ਹ (ਹਲਕਾ ਮੂਨਕ) ਵਿਖੇ ਦਸਤਾਰ ਸਿਖਲਾਈ ਕੈਂਪ ਦੀ ਸਮਾਪਤੀ ਕੀਤੀ ਅਤੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ■